# ਬੰਦਾ ਸਿੰਘ ਬਹਾਦਰ

## ਖਾਲਸਾ ਰਾਜ ਦਾ ਮੋਢੀ

ਅਸ਼ਵਨੀ ਕੁਮਾਰ 'ਸਾਵਣ'



# Banda Singh Bahadur

*by*

**Ashwani Kumar Sawan**
160/2, Sector 55, Chandigarh
Mob: 98728-76697
E-mail- ashu_sawan23@ yahoo.co.in

2009
Published by Lokgeet Parkashan
S.C.O. 26-27, Sector 34 A, Chandigarh-160022
India
Ph.0172-5077427, 5077428
Punjabi Bhawan Ludhiana,
98154-71219
*visit us at : www.unistarbooks.com*
Type Setting & Design PCIS
Printed & bound at Jai Offset Printers, Chandigarh
Ph:0172-2640382

# ਸਮਰਪਤ

ਪਿਆਰੀ ਪਤਨੀ 'ਸੋਨੀਆ' ਦੇ ਨਾਂ
ਜਿਸ ਨੇ ਮੈਨੂੰ ਨਿਰਸਵਾਰਥ ਅਤੇ ਸਿਰ ਚੁੱਕ
ਕੇ ਜਿਉਂਣਾ ਸਿਖਾਇਆ

# ਮੁੱਖ ਬੰਦ

ਸਿੱਖ ਇਤਿਹਾਸ ਕੇਵਲ ਪੰਜਾਬ ਦੇ ਹੀ ਨਹੀਂ ਸਗੋਂ ਸਮੁੱਚੇ ਹਿੰਦੁਸਤਾਨ ਦੇ ਰਾਜਨੀਤਕ ਯਥਾਰਥਕ-ਦ੍ਰਿਸ਼ ਨੂੰ ਪੇਸ਼ ਕਰਦਾ ਹੈ। ਸਿੱਖ ਇਤਿਹਾਸ ਨੂੰ ਇਸ ਦੇ ਸਹੀ ਪਰਿਪੇਖ ਵਿੱਚ ਸਾਹਿਤਕ-ਰੂਪ ਰਾਹੀਂ ਚਿਤਰਣਾ ਔਖਾ ਕੰਮ ਤਾਂ ਹੈ ਪਰ ਅਸ਼ਵਨੀ ਕੁਮਾਰ ਵਰਗੇ ਸੁਹਿਰਦ ਮਿਹਨਤੀ ਇਨਸਾਨ ਲਈ ਮੁਸ਼ਕਲ ਨਹੀਂ। ਇਹ ਪੁਸਤਕ ਕੇਵਲ ਸਿੱਖ ਸੰਘਰਸ਼ ਦੇ ਇੱਕ ਦੌਰ ਦਾ ਹੀ ਦਰਪਣ ਨਹੀਂ ਸਗੋਂ ਇਸ ਵਿਚੋਂ ਸਿੱਖ ਫਲਸਫ਼ੇ ਦੀ ਨੁਹਾਰ ਅਤੇ ਮੁਹਾਂਦਰਾ ਸਾਫ਼ ਨਜ਼ਰ ਆਉਂਦਾ ਹੈ।

ਮੇਰੇ ਪੁਰਾਣੇ ਵਿਦਿਆਰਥੀਆਂ ਵਿੱਚੋਂ ਅਸ਼ਵਨੀ ਕੁਮਾਰ ਮੇਰਾ ਇੱਕ ਅਤਿ-ਚਹੇਤਾ ਵਿਦਿਆਰਥੀ ਹੈ। ਮੈਨੂੰ ਇਸ ਗੱਲ ਦੀ ਬੇਅੰਤ ਖੁਸ਼ੀ ਹੈ ਕਿ ਅਸ਼ਵਨੀ ਦੀ ਇਹ ਪੁਸਤਕ ਸਿੱਖ ਇਤਿਹਾਸ ਨੂੰ ਪੰਜਾਬੀ ਨਾਟ-ਰੂਪ ਸਾਹਿਤ ਵਿੱਚ ਦਰਸ਼ਾਉਂਦੀ ਹੋਈ ਸਿੱਖ ਸੰਘਰਸ਼ ਦੇ ਬੁਨਿਆਦੀ ਮਸਲਿਆਂ ਦੀ ਗੰਭੀਰਤਾ ਨੂੰ ਰੂਪਮਾਨ ਕਰਨ ਨਾਲ ਸੰਬੰਧਿਤ ਹੈ। ਉਸਨੇ ਮੱਧਕਾਲੀ ਸਿੱਖ ਇਤਿਹਾਸ ਦੇ ਡੂੰਘੇ ਅਧਿਐਨ ਸਦਕਾ ਇਸ ਦੀਆਂ ਮੂਲਭੂਤ ਪ੍ਰਵਿਰਤੀਆਂ ਅਤੇ ਸਰੋਕਾਰਾਂ ਨੂੰ ਪੇਸ਼ ਕੀਤਾ ਹੈ।

ਕਈ ਸਦੀਆਂ ਦੇ ਮਜ਼ਬੂਤ ਤੇ ਜੜ੍ਹਾਂ ਪਕੜੇ ਰਾਜਨੀਤਕ ਢਾਂਚੇ ਨੂੰ ਹਿਲਾਉਣਾ ਤੇ ਉਸ ਦੀਆਂ ਮਜ਼ਬੂਤ ਜੜ੍ਹਾਂ ਨੂੰ ਹਿਲਾ ਕੇ ਉਸ ਨੂੰ ਖੋਖਲਾ ਕਰਕੇ, ਜੜ੍ਹੋਂ ਪੁੱਟਣ ਦਾ ਜੋ ਸੰਘਰਸ਼ 'ਬੰਦਾ ਸਿੰਘ ਬਹਾਦਰ' ਨੇ ਵਿਢਿਆ ਸੀ ਉਸ ਸੰਘਰਸ਼ ਨੂੰ ਸਾਹਿਤਕ ਸ਼ਬਦਾਂ ਦੇ ਜਾਮੇ ਰਾਹੀਂ ਮੁੜ ਦਰਸ਼ਕਾਂ/ਪਾਠਕਾਂ ਦੇ ਰੂ-ਬ-ਰੂ ਕਰਨਾ ਅਤਿਅੰਤ ਸ਼ਲਾਘਾਯੋਗ ਕੰਮ ਹੈ। ਮੈਨੂੰ ਆਸ ਹੈ ਕਿ ਸਿੱਖ ਇਤਿਹਾਸ ਨਾਲ ਸੰਬੰਧਿਤ ਇਹ ਪੁਸਤਕ ਪੰਜਾਬੀ ਨਾਟ-ਪਰੰਪਰਾ ਨੂੰ ਨਵੇਂ ਸੰਦਰਭਾਂ ਵਿੱਚ ਸਮਝਣ ਵਿਚ ਅਹਿਮ ਭੂਮਿਕਾ ਅਦਾ ਕਰੇਗੀ

ਡਾ. ਮਲਕੀਤ ਸਿੰਘ ਬਾਜਵਾ
ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

# ਮੇਰੇ ਵੱਲੋਂ

ਮੈਨੂੰ ਯਾਦ ਹੈ ਜਦੋਂ ਮੈਂ ਪੰਜਾਬ ਯੂਨੀਵਰਸਿਟੀ ਵਿੱਚ ਇਤਿਹਾਸ ਦਾ ਵਿਦਿਆਰਥੀ ਸਾਂ, ਉਦੋਂ ਤੋਂ ਹੀ ਮੈਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਖਸੀਅਤ ਤੋਂ ਬਹੁਤ ਪ੍ਰਭਾਵਿਤ ਹਾਂ। ਉਹਨ੍ਹਾਂ ਦੇ ਜੀਵਨ ਬਾਰੇ ਵਿਸਥਾਰ ਨਾਲ ਜਾਨਣ ਲਈ ਮੈਂ ਜਿਵੇਂ-ਜਿਵੇਂ ਇਤਿਹਾਸ ਦੇ ਪੰਨੇ ਫਰੋਲਦਾ ਗਿਆ, ਪਰਤ-ਦਰ-ਪਰਤ ਇੱਕ ਨਵਾਂ ਅਧਿਆਏ ਖੁੱਲ ਕੇ ਸਾਹਮਣੇ ਆਉਂਦਾ ਗਿਆ। ਤਕਰੀਬਨ ਦੋ ਸੌ ਸਾਲਾਂ ਦੇ ਲੱਗਪੱਗ ਹਿੰਦੋਸਤਾਨ ਉੱਪਰ ਰਾਜ ਕਰ ਰਹੀ ਮੁਗਲ ਹਕੂਮਤ ਦੀਆਂ ਪਹਿਲੀ ਵਾਰ ਕਿਸੇ ਨੇ ਨੀਹਾਂ ਹਿਲਾ ਕੇ ਰੱਖ ਦਿੱਤੀਆਂ, ਭਾਰਤੀ ਇਤਿਹਾਸ ਵਿੱਚ ਪਹਿਲੀ ਵਾਰੀ ਜ਼ਿਮੀਦਾਰੀ ਪ੍ਰਥਾ ਖਤਮ ਕੀਤੀ ਗਈ, ਪਹਿਲੀ ਵਾਰ ਕਿਸਾਨਾਂ ਨੇ ਆਪਣੇ ਖ਼ੂਨ-ਪਸੀਨੇ ਨਾਲ ਉਗਾਈ ਹੋਈ ਫਸਲ ਪੂਰੀ ਦੀ ਪੂਰੀ ਆਪਣੇ ਘਰ ਲਿਆਂਦੀ ਤੇ ਸਦੀਆਂ ਤੋਂ ਹਾਕਮਾਂ ਦੀ ਲੁੱਟ ਦੇ ਸ਼ਿਕਾਰ ਹੋ ਰਹੇ ਕਿਸਾਨਾਂ ਨੇ ਪਹਿਲੀ ਵਾਰ ਰੱਜ ਕੇ ਰੋਟੀ ਖਾਧੀ ।ਪਹਿਲੀ ਵਾਰ ਕਿਸਾਨ ਜ਼ਮੀਨਾਂ ਦੇ ਮਾਲਕ ਬਣੇ,ਪਹਿਲੀ ਵਾਰ ਕਿਸੇ ਵੀ ਨੀਚ ਜਾਤੀ ਦੇ ਕਹੇ ਜਾਣ ਵਾਲੇ ਲੋਕਾਂ ਨੂੰ ਵੀ ਹੁਕਮ ਚਲਾਉਣ ਦਾ ਹੱਕ ਪ੍ਰਾਪਤ ਹੋਇਆ।ਪਹਿਲੀ ਵਾਰ ਇਮਾਨਦਾਰ 'ਤੇ ਉੱਚੇ ਆਚਰਣ ਵਾਲੇ ਲੋਕ ਸਰਕਾਰੀ ਪਦਵੀਆਂ ਉੱਤੇ ਬੈਠੇ,ਪਹਿਲੀ ਵਾਰ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਦੇ ਨਾਮ ਦਾ ਸਿੱਕਾ ਚਲਾਇਆ ਗਿਆ, ਪਹਿਲੀ ਵਾਰ ਕਿਸੇ ਜਰਨੈਲ ਨੇ ਆਪਣੇ ਜਿੱਤੇ ਹੋਏ ਇਲਾਕੇ ਵਿੱਚ ਦਾਖਲ ਹੋਣ ਤੇ ਆਪਣੀਆਂ ਫ਼ੌਜਾਂ ਨੂੰ ਕਿਸੇ ਬਜ਼ੁਰਗ, ਔਰਤ, ਬੱਚੇ ਅਤੇ ਸ਼ਰਣ ਵਿੱਚ ਆਏ ਹੋਏ ਉੱਤੇ ਹਥਿਆਰ ਚੁੱਕਣ ਲਈ ਮਨ੍ਹਾ ਕੀਤਾ, ਤੇ ਜੋ ਸਿੱਖ ਰਾਜ ਅੱਜ ਤੱਕ ਕਾਇਮ ਹੈ ਉਸਦੀ ਪਹਿਲੀ ਇੱਟ ਵੀ ਬਾਬਾ ਬੰਦਾ ਸਿੰਘ ਬਹਾਦਰ ਨੇ ਹੀ ਰੱਖੀ।ਪਹਿਲੀ ਵਾਰ ਹੀ ਕਿਸੇ ਫੌਜੀ ਜਰਨੈਲ ਨੇ ਆਪਣੇ ਜਿੱਤੇ ਹੋਏ ਇਲਾਕਿਆਂ ਉੱਤੇ ਖੁਦ ਹਕੂਮਤ ਨਹੀਂ ਕੀਤੀ ਤੇ ਪਹਿਲੀ ਵਾਰ ਹੀ ਕਿਸੇ ਯੋਧੇ ਨੇ ਆਪਣੀਆਂ ਅੱਖਾਂ ਸਾਹਮਣੇ ਆਪਣੇ ਚਾਰ ਸਾਲਾਂ ਦੇ ਪੁੱਤਰ ਦੀ ਨਿਰਦਈ ਸ਼ਹਾਦਤ ਵੇਖ ਕੇ ਮੂਹੋਂ ਉੱਫ ਤੱਕ ਨਾ ਕੀਤੀ।ਬਾਬਾ ਜੀ ਨੇ ਖ਼ੁਦ ਆਪ ਇੰਨੇ ਤਸੀਹੇ ਝੱਲ ਕੇ ਵੀ ਮੂੰਹੋਂ ਸੀ ਤੱਕ ਕੀਤੇ ਬਿਨਾਂ ਸ਼ਹਾਦਤ ਦਿੱਤੀ।ਐਸੇ ਮਹਾਨ ਸੰਤ ਜਰਨੈਲ ਤੇ ਸਿੱਖ ਯੋਧੇ ਦੇ ਜੀਵਨ ਤੇ ਅਧਾਰਿਤ ਨਾਟਕ ਲਿਖ ਕੇ ਬੜਾ ਮਾਣ ਮਹਿਸੂਸ ਹੋ ਰਿਹਾ ਹੈ।ਮੈਂ ਆਪਣੀ ਸਾਰੀ ਕਿਰਤ ਉਸ ਮਹਾਨ

ਸੰਤ, ਸੱਚੇ ਸਿੱਖ ਅਤੇ ਅਸੀਮ ਯੋਧੇ ਬਾਬਾ ਬੰਦਾ ਸਿੰਘ ਬਹਾਦਰ ਦੇ ਚਰਨਾਂ ਵਿੱਚ ਭੇਟ ਕਰਦਾ ਹਾਂ।

ਇਸ ਤੋਂ ਇਲਾਵਾ ਪਾਠਕਾਂ ਦੀ ਜਾਣਕਾਰੀ ਲਈ ਮੈਂ ਇਹ ਵੀ ਦੱਸਣਾ ਚਹੁੰਦਾ ਹਾਂ ਕਿ ਸਰਹੰਦ ਦੇ ਵਜ਼ੀਰ ਦਾ ਅਸਲੀ ਨਾਮ 'ਮਿਰਜ਼ਾ ਅਸਕਰੀ' ਤੇ ਉਸਦਾ ਪਿਛੋਕੜ ਇਰਾਨੀ ਸੀ।ਪਰ ਇਤਿਹਾਸ ਵਿੱਚ ਉਹ ਵਜ਼ੀਰ ਖਾਂ ਦੇ ਨਾਮ ਨਾਲ ਹੀ ਜਾਣਿਆ ਜਾਂਦਾ ਹੈ।ਉਸਦਾ ਇਹ ਉਪਨਾਮ ਸ਼ਾਇਦ ਇਸ ਲਈ ਪੈ ਗਿਆ ਹੋਵੇ ਕਿ ਜੋ ਲੋਕ 'ਮਿਰਜ਼ਾ ਅਸਕਰੀ' ਦੇ ਅਧੀਨ ਕੰਮ ਕਰਦੇ ਸਨ ਉਹ ਉਸਦੇ ਸਾਹਮਣੇ ਉਸ ਦਾ ਨਾਮ ਲੈਣ ਤੋਂ ਝਿਜਕਦੇ ਹੋਣਗੇ ਤੇ ਆਪਣੀ ਗੱਲ ਪੂਰੀ ਕਰਣ ਲਈ ਉਸ ਦੇ ਮੂੰਹ ਤੇ ਖਾਨ ਸਾਹਿਬ, ਖਾਨ ਮਿਰਜ਼ਾ ਸਾਹਿਬ, ਖਾਨ ਬਹਾਦਰ, ਖਾਨ ਵਜ਼ੀਰ ਖਾਂ, ਖਾਂ ਸਾਹਿਬ ਆਦਿ ਉਪਨਾਵਾਂ ਨਾਲ ਸੰਬੋਧਿਤ ਕਰਦੇ ਹੋਣਗੇ ਤੇ ਹੌਲੀ-ਹੌਲੀ ਇਹ ਉਪਨਾਮ ਛੋਟਾ ਅਤੇ ਬੋਲਣ ਵਿੱਚ ਸੌਖਾ ਹੁੰਦੇ-ਹੁੰਦੇ ਵਜ਼ੀਰ ਖਾਂ ਬਣ ਗਿਆ। ਕਿਉਂਕਿ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਬਾਦ ਸਾਰੇ ਸਿੱਖ ਉਸਤੋਂ ਨਫਰਤ ਕਰਣ ਲੱਗ ਪਏ ਸਨ ਸੋ ਇਹ ਵੀ ਹੋ ਸਕਦਾ ਹੈ ਕਿ ਉਸ ਵੇਲੇ ਸਿੱਖ ਉਸ ਨਫਰਤੀ ਦਾ ਨਾਮ ਲੈਣਾ ਪਸੰਦ ਨਾ ਕਰਦੇ ਹੋਣ ਤੇ ਉਸਦੀ ਗੱਲ ਕਰਣ ਵੇਲੇ ਉਸਦਾ ਨਾਮ ਲੈਣ ਦੀ ਥਾਂ ਵਜ਼ੀਰ ਖਾਂ ਆਖਕੇ ਗੱਲ ਕਰਦੇ ਹੋਣ।ਮੁੱਕਦੀ ਗੱਲ ਇਹ ਹੈ ਕਿ ਕਾਰਣ ਭਾਵੇਂ ਕੁਝ ਵੀ ਰਿਹਾ ਹੋਵੇ ਇਤਿਹਾਸ ਵਿੱਚ ਉਹ ਵਜ਼ੀਰ ਖਾਂ ਦੇ ਨਾਮ ਨਾਲ ਹੀ ਜਾਣਿਆ ਜਾਂਦਾ ਹੈ।ਲੱਗਭੱਗ ਸਾਰੇ ਹੀ ਇਤਿਹਾਸਕਾਰਾਂ ਅਤੇ ਸਾਹਿਤਕਾਰਾਂ ਨੇ ਉਸਦਾ ਨਾਮ ਵਜ਼ੀਰ ਖਾਂ ਹੀ ਵਰਤਿਆ ਹੈ ਸੋ ਮੈਂ ਵੀ ਇਸ ਨਾਟਕ ਵਿੱਚ 'ਮਿਰਜ਼ਾ ਅਸਕਰੀ' ਨੂੰ ਵਜ਼ੀਰ ਖਾਂ ਦੇ ਨਾਮ ਨਾਲ ਹੀ ਪੇਸ਼ ਕੀਤਾ ਹੈ ਤਾਂ ਜੋ ਪਾਠਕਾਂ ਨੂੰ ਅਸਾਨੀ ਰਵੇ।

ਇੱਥੇ ਮੈਂ ਪਾਠਕਾਂ ਨਾਲ ਇਕ ਗੱਲ ਹੋਰ ਸਾਂਝੀ ਕਰਨਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਇਤਹਾਸਕਾਰ ਅਤੇ ਸਾਹਿਤਕਾਰਾਂ ਨੇ ਇਸ ਗੱਲ ਨੂੰ ਲਿਖਿਆ ਹੈ ਕਿ 'ਬੰਦਾ ਸਿੰਘ ਬਹਾਦਰ' ਦੇ ਅੰਤ ਦਾ ਕਾਰਣ ਉਸ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਦੀ ਉਲੰਘਣਾ ਕਰਕੇ ਵਿਆਹ ਕਰਵਾ ਲੈਣਾ ਸੀ। ਮੈਂ ਇਸ ਤੱਥ ਨੂੰ ਆਪਣੇ ਇਸ ਨਾਟਕ ਵਿੱਚ ਸਵੀਕਾਰ ਨਹੀਂ ਕੀਤਾ ਹੈ। ਜਿਸਦੇ ਹੱਕ ਵਿੱਚ ਮੈਂ ਹੇਠਲੇ ਕੁਝ ਤਰਕ ਪੇਸ਼ ਕਰਨਾ ਚਹੁੰਦਾ ਹਾਂ:-

1. ਜਿੰਨਾਂ ਕੁ ਮੈਂ ਬੰਦਾ ਸਿੰਘ ਬਹਾਦਰ ਦੇ ਜੀਵਨ ਬਾਰੇ ਪੜ੍ਹਿਆ ਹੈ ਉਸ ਵਿੱਚ ਕਿਧਰੇ ਵੀ ਮੈਨੂੰ ਉਸ ਸਮੇਂ ਦਾ ਕੋਈ ਠੋਸ ਸਬੂਤ ਨਹੀਂ ਮਿਲਿਆ ਜੋ ਇਹ ਸਾਬਿਤ ਕਰਦਾ ਹੋਵੇ ਕਿ ਸੱਚ ਮੁੱਚ ਹੀ ਦਸਮ ਗੁਰੂ ਨੇ ਬੰਦਾ ਸਿੰਘ ਬਹਾਦਰ ਨੂੰ ਵਿਆਹ ਨਾ ਕਰਵਾਉਣ ਦੀ ਆਗਿਆ ਦਿਤੀ ਸੀ।

2. ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਤੱਕ (ਬਾਲ ਗੁਰੂ ਤੋਂ ਇਲਾਵਾ) ਸਾਰੇ ਗੁਰੂ ਸਾਹਿਬਾਨ ਹੀ ਗ੍ਰਿਹਸਥ ਸਨ। ਇਸ ਤੋਂ ਇਲਾਵਾ ਸਿੱਖ ਮਰਿਆਦਾ ਵਿੱਚ ਗ੍ਰਿਹਸਥ ਜੀਵਨ ਨੂੰ ਅਤਿ ਉੱਤਮ ਜੀਵਨ ਦਰਸਾਇਆ ਗਿਆ ਹੈ।

3. ਸਿੱਖ਼ ਧਰਮ ਵਿੱਚ ਬ੍ਰਹਮਚਾਰੀ ਜੀਵਣ ਲਈ ਕੋਈ ਵੀ ਸਥਾਨ ਨਹੀਂ ਹੈ।

4. ਜੇਕਰ ਮੰਨ ਵੀ ਲਈਏ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਵਿਆਹ ਨਾ ਕਰਵਾਉਣ ਦੀ ਆਗਿਆ ਦਿਤੀ ਸੀ, ਤੇ ਕੀ ਅਸੀਂ ਇਹ ਮੰਨ ਸਕਦੇ ਹਾਂ ਕਿ ਕੋਈ ਵੀ ਸੱਚਾ ਸਿੱਖ ਗੁਰੂ ਜੀ ਦੇ ਹੁਕਮਾਂ ਦੀ ਅਦੂਲੀ ਕਰ ਸਕਦਾ ਹੈ? ਨਾਲੇ ਉਹ ਵੀ ਅਜਿਹਾ ਸਿੱਖ ਜਿਸ ਨੂੰ ਗੁਰੂ ਜੀ ਨੇ ਆਪ ਚੁਣਿਆ ਹੋਵੇ ਤੇ ਉਸ ਦੇ ਸਿਰ ਉੱਪਰ ਹੱਥ ਰੱਖਿਆ ਹੋਵੇ ਅਜਿਹੇ ਹਾਲਾਤ ਵਿੱਚ ਕੀ ਇਹ ਗੱਲ ਸੋਚੀ ਵੀ ਜਾ ਸਕਦੀ ਹੈ, ਕਿ ਗੁਰੂ ਜੀ ਕਿਸੇ ਵੀ ਐਸੇ ਆਦਮੀ ਨੂੰ ਆਪਣੀਆਂ ਫ਼ੌਜਾਂ ਦਾ ਜਰਨੈਲ ਚੁਣ ਲੈਦੇਂ ਜੋ ਅੱਗੇ ਜਾ ਕੇ ਉਹਨਾਂ ਦੇ ਹੁਕਮਾਂ ਨੂੰ ਤੋੜ ਸਕਦਾ ਹੈ?

5. ਜੇਕਰ ਅਸੀਂ ਬੰਦਾ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਦਾ ਸੱਚਾ ਸਿੱਖ ਮੰਨਦੇ ਹਾਂ ਤੇ ਸਾਨੂੰ ਇਹ ਵੀ ਮੰਨ ਲੈਣਾ ਚਾਹੀਦਾ ਹੈ ਕਿ ਉਹਨਾਂ ਨੇ ਗੁਰੂ ਜੀ ਦੇ ਹੁਕਮ ਨੂੰ ਤੋੜਿਆ ਨਹੀਂ ਸੀ ਸਗੋਂ ਸਿੱਖ ਮਰਿਆਦਾ ਅਨੁਸਾਰ ਹੀ ਗ੍ਰਿਹਸਥ ਜੀਵਨ ਅਪਣਾਇਆ ਸੀ।

ਇਸ ਨਾਟਕ ਨੂੰ ਲਿਖਣਾ ਸ਼ੁਰੂ ਕਰਣ ਤੋਂ ਪਹਿਲਾਂ ਇੱਕ ਬੜਾ ਹੀ ਦਿਲਚਸਪ਼ ਅਤੇ ਸੁਖਦ ਵਾਕਿਆ ਮੇਰੇ ਜੀਵਨ ਵਿੱਚ ਘਟਿਆ।ਹੋਇਆ ਇੰਝ ਕਿ :-

ਜਿੰਨਾਂ ਦਿਨਾਂ ਵਿੱਚ ਮੈਂ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਬਾਰੇ ਵੱਧ ਤੋਂ ਵੱਧ ਜਾਨਣ ਵਾਸਤੇ ਦਿਨ ਰਾਤ ਕਿਤਾਬਾਂ ਪੜ ਰਿਹਾ ਸਾਂ, ਇਤਿਹਾਸ ਦੀਆਂ ਕਿਤਾਬਾਂ ਪੜਦੇ-ਪੜਦੇ ਖੁਦ ਵੀ ਇਤਿਹਾਸ ਵਿੱਚ ਜਾ ਰਲਿਆ ਸਾਂ। ਅਖੀਰ ਜਦੋਂ ਮੈਂ ਆਪਣੀ ਖੋਜ਼ ਤਕਰੀਬਨ-ਤਕਰੀਬਨ ਪੂਰੀ ਕਰ ਲਈ ਤੇ ਇਸ ਨਾਟਕ ਦੇ ਮਿੱਥੇ ਹੋਏ ਸੀਨਾਂ (ਦ੍ਰਿਸ਼ਾਂ) ਵਿੱਚੋਂ ਅੰਤਿਮ ਰੂਪ ਦੇਣ ਵਾਸਤੇ ਸੀਨ (ਦ੍ਰਿਸ਼)ਤਰਤੀਬ ਬੰਦ ਕਰ ਰਿਹਾ ਸਾਂ, ਉਹਨ੍ਹਾਂ ਦਿਨਾਂ ਤੱਕ ਮੇਰੇ ਅੰਦਰ ਬਾਬਾ ਬੰਦਾ ਸਿੰਘ ਬਹਾਦਰ ਦੇ ਪ੍ਰਤੀ ਅਥਾਹ ਸਤਿਕਾਰ ਪੈਦਾ ਹੋ ਚੁੱਕਿਆ ਸੀ, ਮੈਂ ਪੜਾਈ ਕਰਦੇ ਵੇਲੇ ਹਰ ਵੇਲੇ ਉਹਨ੍ਹਾਂ ਦੀ ਤਸਵੀਰ ਆਪਣੇ ਸਾਹਮਣੇ ਰੱਖਦਾ ਸਾਂ।ਜਨਵਰੀ-2008 ਦਾ ਮਹੀਨਾ ਸੀ ਤੇ ਉਸ ਸਾਲ ਠੰਡ ਵੀ ਬਹੁਤ ਜ਼ਿਆਦਾ ਸੀ, ਵੀਹ ਕੂ ਦਿਨ ਪਹਿਲਾਂ ਹੀ ਮੇਰੇ ਘਰ ਇੱਕ ਨੰਨੀ ਪਰੀ ਨੇ ਜਨਮ ਲਿਆ ਸੀ ਸੋ ਮੈਂ ਸਾਰਾ ਦਿਨ ਆਪਣੀ ਪਤਨੀ ਤੇ ਨਵਜੰਮੀ ਬੇਟੀ ਦੇ ਕੋਲ ਬੈਠਾ ਇਸ ਨਾਟਕ ਉੱਪਰ ਕੰਮ ਕਰਦਾ ਰਹਿੰਦਾ ਸਾਂ। ਹੋਇਆ ਇੰਝ

ਕਿ ਜਿਸ ਦਿਨ ਮੈਂ ਸਾਰੇ ਸੀਨ ਲੜੀਬੱਧ ਕਰ ਲਏ ਤੇ ਇਹ ਫੈਸਲਾ ਹੋ ਗਿਆ ਕਿ ਅਗਲੀ ਸਵੇਰ ਤੋਂ ਮੈਂ ਵਾਰਤਾਲਾਪ (ਡਾਇਲਾਗ) ਲਿਖਣੇ ਸ਼ੁਰੂ ਕਰਨੇ ਹਨ ਕੋਈ ਰਾਤ ਦੇ ਦੋ-ਢਾਈ ਵਜੇ ਦਾ ਸਮਾਂ ਹੋਵੇਗਾ ਤੇ ਮੈਂ ਲੇਟਣ ਲੱਗਿਆਂ ਬਾਬਾ ਜੀ ਦੀ ਤਸਵੀਰ ਚੁੱਕੀ ਮੱਥੇ ਨਾਲ ਲਾਈ ਤੇ ਆਖਿਆ "ਬਾਬਾ ਜੀ ਜਦੋਂ ਮੈਂ ਲਿਖਾਂ ਉਸ ਵੇਲੇ ਆਪ ਕੋਲ ਬੈਠ ਕੇ ਲਿਖਵਾਇਓ ਆਪਦੇ ਜੀਵਣ ਬਾਰੇ" ਤੇ ਮੈਂ ਸੌਂ ਗਿਆ ਲਉ ਜੀ ਸਵੇਰੇ ਚਾਰ ਵਜੇ ਬਾਬਾ ਜੀ ਮੇਰੇ ਮੰਜੇ ਉੱਤੇ ਆਣ ਬਿਰਾਜੇ ਉਸ ਸਮੇਂ ਉਹਨ੍ਹਾਂ ਨਾਲ ਮੇਰੀਆਂ ਕਈ ਗੱਲਾਂ ਹੋਈਆਂ ਜਿੰਨਾਂ ਵਿੱਚੋਂ ਮੈਨੂੰ ਉਹਨ੍ਹਾਂ ਦੇ ਮੁੱਖੋਂ ਨਿਕਲੇ ਸਿਰਫ ਇਹੋ ਬੋਲ ਯਾਦ ਨੇ।

**"ਅਸਾਂ ਕਿਸੇ ਵੀ ਔਰਤ ਅਤੇ ਬੱਚੇ ਉੱਤੇ ਵਾਰ ਨਹੀਂ ਕੀਤਾ।ਉਹ ਤੇ ਐਵੇਂ ਹੀ ਕੁਝ ਲੋਕਾਂ ਨੇ ਸਾਨੂੰ ਬਦਨਾਮ ਕਰਨ ਵਾਸਤੇ ਅਜਿਹਾ ਪ੍ਰਚਾਰ ਕੀਤਾ ਹੈ"।**

ਮੈਨੂੰ ਨਹੀਂ ਪਤਾ ਇਹ ਹਕੀਕਤ ਸੀ ਜਾਂ ਸੁਫਨਾ।ਜਾਂ ਅਜੋਕੇ ਸਾਇੰਸੀ ਤਰਕ ਨੂੰ ਲੈ ਲਈਏ ਤਾਂ ਇਹੋ ਆਖਾਂਗੇ ਕਿ ਰਾਤ ਨੂੰ ਸੌਣ ਵੇਲੇ ਅਧਵਾਟੇ ਮਨ ਵਿੱਚ ਜੋ ਰਹਿ ਜਾਂਦਾ ਹੈ ਉਹੋ ਸੁਫਨਾ ਬਣ ਕੇ ਸਾਨੂੰ ਦਿਸਦਾ ਹੈ।ਪਰ ਸਭ ਕੁਝ ਜਾਣਦੇ ਹੋਏ ਵੀ ਮੈਂ ਇਹੋ ਕਹਾਂਗਾ ਕਿ ਮੈਂ ਪ੍ਰਤੱਖ ਰੂਪ ਵਿੱਚ ਬਾਬਾ ਜੀ ਨੂੰ ਮਿਲਿਆ ਹਾਂ ਤੇ ਉਹਨ੍ਹਾਂ ਨਾਲ ਗੱਲਾਂ ਕੀਤੀਆਂ ਹਨ।

ਮੈਂ ਤਹਿਦਿਲੋਂ ਧੰਨਵਾਦੀ ਹਾਂ ਆਪਣੀ **ਧਰਮਪਤਨੀ ਸੋਨੀਆ ਬੇਟੇ ਰਾਹੂਲ ਅਤੇ ਬੇਟੀ ਕੈਰੀ ਦਾ** ਜਿੰਨ੍ਹਾਂ ਨੇ ਮੈਨੂੰ ਇੱਕ ਸਾਲ ਤੋਂ ਵੀ ਵੱਧ ਦੇ ਸਮੇਂ ਲਈ ਅਜ਼ਾਦੀ ਨਾਲ ਇਤਿਹਾਸ ਪੜਨ ਅਤੇ ਇਸ ਨਾਟਕ ਨੂੰ ਲਿਖਣ ਦੇ ਪੰਧ ਵਿਚਕਾਰ ਆਪਣੇ ਪਵਿੱਤਰ ਰਿਸ਼ਤੇ ਅਤੇ ਮੁਹੱਬਤ ਨੂੰ ਕਦੀ ਵੀ ਰੋੜਾ ਨਹੀਂ ਬਣਨ ਦਿੱਤਾ।ਸ਼ਇਦ ਇਸੇ ਲਈ ਅੱਜ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਪਰਿਵਾਰਕ ਸ਼ਾਂਤੀ, ਸਨੇਹ ਅਤੇ ਅਜ਼ਾਦੀ ਨਾਲ ਸਾਹਿਤ ਜ਼ਿਆਦਾ ਡੂੰਘਾਈ ਤੱਕ ਪੜ੍ਹਿਆ ਅਤੇ ਰਚਿਆ ਜਾ ਸਕਦਾ ਹੈ।**ਮੈਂ ਧੰਨਵਾਦੀ ਹਾਂ ਮੇਰੇ ਦੋਸਤਾਂ** ਰਾਜੀਵ ਮਹਿਤਾ,ਡਾਇਰੈਕਟਰ ਥਿਏਟਰ ਆਰਟਸ ਚੰਡੀਗੜ੍ਹ ਦਾ ਜਿੰਨ੍ਹਾਂ ਨੇ ਮੈਨੂੰ ਇਹ ਨਾਟਕ ਲਿਖਣ ਵਿੱਚ ਬਹੁਤ ਸਹਾਇਤਾ ਕੀਤੀ ਤੇ ਬਹੁਤ ਸਾਰੀ ਲੋੜੀਂਦੀ ਦੁਰਲੱਭ ਸਮੱਗਰੀ ਉਪਲੱਭਦ ਕਰਵਾਉਣ ਦੇ ਨਾਲ ਨਾਲ ਮਾਲੀਆ ਮਦਦ ਵੀ ਕੀਤੀ।ਸੁਵਿੰਦਰ ਪਾਲ ਵਿੱਕੀ (ਮਸ਼ਹੂਰ ਅਦਾਕਾਰ) ਜਿਸ ਨੇ ਹਮੇਸ਼ਾਂ ਆਪਣਾ ਕੀਮਤੀ ਸਮਾਂ ਕੱਢ ਕੇ ਇਸ ਨਾਟਕ ਨੂੰ ਵਾਰ-ਵਾਰ ਸੁਣਿਆ ਅਤੇ ਰੰਗਮੰਚ ਦੀਆਂ ਬਰੀਕੀਆਂ ਤੇ ਖਾਸ ਧਿਆਨ ਦਿਵਾਇਆ।ਯੋਗੇਸ਼ ਤੁੰਗਲ (ਰੰਗਮੰਚ ਕਲਾਕਾਰ) ਜਿਸ ਨੇ ਹਰ ਵੇਲੇ ਮੇਰਾ ਹੌਸਲਾ ਵਧਾਇਆ ਤੇ ਮੇਰੇ ਕੰਪਿਊਟਰ ਪੱਖੋਂ ਮੈਨੂੰ ਕੋਈ ਸਮੱਸਿਆ ਨਹੀਂ ਆਉਣ ਦਿੱਤੀ।ਸ਼੍ਰੀ ਐਚ.ਐਸ.ਭੱਟੀ (ਸਾਬਕਾ

ਸੈਕਰਟੀ ਜਨਰਲ,ਪੰ.ਕਲਾ ਭਵਨ) ਜਿੰਨ੍ਹਾਂ ਨੇ ਸ਼ੁਰੂ ਤੋਂ ਹੀ ਮੈਨੂੰ ਯੋਗ ਮਸ਼ਵਰੇ ਦਿੱਤੇ। ਡਾ.ਐਮ.ਐਸ ਬਾਜਵਾ (ਪੰਜਾਬੀ ਵਿਭਾਗ,ਪੰ.ਯੂਨੀ.ਚੰਡੀਗੜ੍ਹ) ਜਿੰਨ੍ਹਾਂ ਦਾ ਮੈਂ ਵਿਦਿਆਥੀ ਵੀ ਹਾਂ ਉਹਨ੍ਹਾਂ ਇਸ ਨਾਟਕ ਦੇ ਇੱਕ-ਇੱਕ ਪੰਨੇ ਨੂੰ ਬੜੀ ਬਰੀਕੀ ਨਾਲ ਘੋਖਿਆ ਤੇ ਠੀਕ ਕੀਤਾ ਅਤੇ ਜਿੰਨ੍ਹਾਂ ਦੀ ਸਰਪ੍ਰਸਤੀ ਹੇਠ ਹੀ ਮੇਰੀ ਇਹ ਲਿਖਤ ਕਿਤਾਬ ਦੀ ਸ਼ਕਲ ਲੈ ਕੇ ਅੱਜ ਪਾਠਕਾਂ ਦੇ ਹੱਥਾਂ ਵਿੱਚ ਆਉਣ ਜੋਗੀ ਹੋਈ ਹੈ।


ਅਸ਼ਵਨੀ ਕੁਮਾਰ 'ਸਾਵਣ'
#160/2 ਸੈਕਟਰ 55,ਚੰਡੀਗੜ੍ਹ
98728 - 76697

# 'ਬੰਦਾ ਸਿੰਘ ਬਹਾਦਰ'
# (ਖਾਲਸਾ ਰਾਜ ਦਾ ਮੋਢੀ)

**ਪਿੱਠ ਵਰਤੀ ਸੰਬੋਧਨ :-**

ਭਾਰਤੀ ਇਤਿਹਾਸ ਦਾ ਮੱਧਕਾਲ ਇੱਕ ਵਿਸ਼ੇਸ਼ ਕਿਸਮ ਦੇ ਧਾਰਮਿਕ ਅੰਦੋਲਨ ਲਈ ਪ੍ਰਸਿੱਧ ਹੈ।ਜਿਸ ਨੂੰ 'ਭਗਤੀ ਅੰਦੋਲਨ' ਕਹਿੰਦੇ ਹਨ। ਭਾਵੇਂ ਹਿੰਦੂ ਧਰਮ ਸੰਸਾਰ ਦੇ ਸਭ ਤੋਂ ਪੁਰਾਣੇ ਧਰਮਾਂ ਵਿੱਚੋਂ ਇੱਕ ਹੈ ਪਰ! ਮੱਧ ਕਾਲ ਵਿੱਚ ਇਸ ਵਿੱਚ ਬਹੁਤ ਸਾਰੀਆਂ ਤਰੁੱਟੀਆਂ 'ਤੇ ਕੁਰੀਤੀਆਂ ਆ ਗਈਆਂ। ਜਿਵੇਂ ਕਿ:- ਮੂਰਤੀ ਪੂਜਾ,ਜਾਤ-ਪਾਤ, ਛੂਤ-ਛਾਤ, ਸੰਸਕ੍ਰਿਤ ਨੂੰ ਹੀ ਪਵਿੱਤਰ ਭਾਸ਼ਾ ਮੰਨਣਾ, ਅਨੇਕਾਂ ਦੇਵੀ ਦੇਵਤਿਆਂ ਦੀ ਪੂਜਾ ਕਰਨੀ, ਅੰਧ ਵਿਸ਼ਵਾਸ, ਜਾਦੂ-ਟੂਣੇ ਆਦਿ । ਇੰਨਾ ਕੁਰੀਤੀਆਂ ਦੇ ਚਲਦੇ ਹਿੰਦੂ ਧਰਮ ਪਤਨ ਦੀ ਰਾਹ ਵੱਲ ਤੁਰ ਪਿਆ। ਮੌਕੇ ਦੇ ਕੱਟੜ ਮੁਸਲਮਾਨ ਹਾਕਮਾਂ ਨੇ ਵੀ ਹਿੰਦੂ ਧਰਮ ਉੱਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ। ਅਜਿਹੇ ਹਾਲਾਤਾਂ ਵਿੱਚ ਕੁਝ ਮਹਾਨ ਤੇ ਤਿਆਗੀ ਸੰਤਾਂ - ਭਗਤਾਂ ਨੇ ਧਰਮ ਨੂੰ ਬਚਾਉਣ ਅਤੇ ਪੁਨਰਜੀਵਿਤ ਕਰਨ ਦਾ ਬੀੜਾ ਚੁੱਕਿਆ, ਜਿੰਨਾਂ ਵਿੱਚੋਂ ਪ੍ਰਮੁੱਖ ਸਨ ਪਰਮ ਮਹਾਨ ਸ੍ਰੀ ਗੁਰੂ ਨਾਨਕ ਦੇਵ ਜੀ। ਗੁਰੂ ਨਾਨਕ ਦੇਵ ਨੇ ਆਪਣਾ ਸਾਰਾ ਜੀਵਣ ਮਨੁੱਖਤਾ ਦੀ ਭਲਾਈ ਤੇ ਸੱਚ ਦੇ ਪ੍ਰਚਾਰ ਉੱਤੇ ਲਾ ਦਿੱਤਾ ਉਹਨਾਂ ਕਿਰਤ ਕਰੋ, ਵੰਡ ਛਕੋ ਤੇ ਨਾਮ ਜਪੋ ਦਾ ਉਪਦੇਸ਼ ਦਿੱਤਾ , ਅਤੇ ਇਕ ਹੀ ਈਸ਼ਵਰ ਉੱਤੇ ਵਿਸ਼ਵਾਸ ਰੱਖਣ ਲਈ ਪ੍ਰੇਰਨਾ ਦਿੱਤੀ:-

**"ਦੂਜਾ ਕਾਹੇ ਸਿਮਰੀਏ ਜੋ ਜੰਮੇ ਤੇ ਮਰ ਜਾਏ,**
**ਏਕੋ ਸਿਮਰੋ ਨਾਨਕਾ ਜੋ ਜਲ-ਥਲ ਰਿਹਾ ਸਮਾਏ।**

**(ਗੁਰੂ ਗ੍ਰੰਥ ਸਾਹਿਬ)**

ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਜਾਤ-ਪਾਤ ਦਾ ਵੀ ਰੱਜ ਕੇ ਖੰਡਨ ਕੀਤਾ :-

**"ਫੱਕੜ ਜਾਤੀ ਫੱਕੜ ਨਾਉਂ, ਸਭਨਾ ਜੀਆਂ ਇੱਕੋ ਛਾਉਂ।**

**(ਗੁਰੂ ਗ੍ਰੰਥ ਸਾਹਿਬ-ਪੰਨਾ-83)**

ਸ਼੍ਰੇਣੀ ਰਹਿਤ ਸਮਾਜ ਦੀ ਸਥਾਪਣਾ ਕਰਨਾ ਉਨ੍ਹਾਂ ਦਾ ਮੰਤਵ ਸੀ ਸੋ ਉਹਨ੍ਹਾਂ ਸਿੱਖ ਧਰਮ ਦੀ ਨੀਂਹ ਰੱਖੀ, ਜਿਸ ਵਿੱਚ ਨਾਂ ਕੋਈ ਜਾਤ-ਪਾਤ ਤੇ ਨਾ ਹੀ ਛੂਆ ਛਾਤ। ਸਭ ਇੱਕੋ ਸੰਗਤ ਵਿੱਚ ਬੈਠਦੇ ਤੇ ਇੱਕੋ ਪੰਗਤ ਵਿੱਚ ਖਾਂਦੇ ।ਗੁਰੂ ਨਾਨਕ

ਦੇਵ ਜੀ ਤੋਂ ਬਾਦ ਗੁਰੂ ਅੰਗਦ ਦੇਵ ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਹੀ ਨੇ ਉਹਨਾਂ ਦੀਆਂ ਸਿੱਖਿਆਵਾਂ ਅਤੇ ਗੁਰਗੱਦੀ ਨੂੰ ਅੱਗੇ ਤੋਰਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇ ਤੱਕ ਸਿੱਖ ਧਰਮ ਦਾ ਪ੍ਰਚਾਰ ਦੂਰ-ਦੂਰ ਤੱਕ ਫੈਲ ਗਿਆ। ਲੱਖਾਂ ਦੀ ਗਿਣਤੀ ਵਿੱਚ ਲੋਕ ਸਿੱਖ ਧਰਮ ਦੀਆਂ ਸਿੱਖਿਆਵਾਂ ਅਨੁਸਾਰ ਜੀਵਨ ਬਤੀਤ ਕਰਨ ਲੱਗ ਪਏ। ਜਥਿਆਂ ਦੇ ਜਥੇ ਲੋਕ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦੇ , ਉਹਨ੍ਹਾਂ ਦੇ ਮੂੰਹੋਂ ਸ਼ਬਦ ਸੁਣਦੇ ਅਤੇ ਇੱਕੋ ਪੰਗਤ ਵਿੱਚ ਬੈਠ ਕੇ ਲੰਗਰ ਛਕਦੇ। ਸਿੱਖ ਧਰਮ ਦੇ ਨਾਲ-ਨਾਲ ਗੁਰੂ ਅਰਜਨ ਦੇਵ ਜੀ ਦੀ ਇਸ ਤਰ੍ਹਾਂ ਪ੍ਰਸਿੱਧੀ ਮੁਗਲ ਹਾਕਮਾਂ ਦੀਆਂ ਅੱਖਾਂ ਵਿੱਚ ਰੜਕਣ ਲੱਗ ਪਈ ਉਹ ਗੁਰੂ ਜੀ ਨੂੰ ਆਪਣੇ ਲਈ ਰਾਜਨਿਤਿਕ ਖਤਰਾ ਸਮਝਣ ਲੱਗ ਪਏ, ਤੇ ਦਿੱਲੀ ਦੇ ਬਾਦਸ਼ਾਹ ਕੋਲ ਤਰ੍ਹਾਂ-ਤਰ੍ਹਾਂ ਦੀਆਂ ਝੂਠੀਆਂ ਸੱਚੀਆਂ ਲਾ ਕੇ ਗੁਰੂ ਜੀ ਨੂੰ ਸ਼ਹੀਦ ਕਰਵਾ ਦਿੱਤਾ। ਗੁਰੂ ਜੀ ਦੀ ਸ਼ਹਾਦਤ ਨੇ ਸਿੱਖ ਧਰਮ ਵਿੱਚ ਇੱਕ ਨਵਾਂ ਮੋੜ ਲਿਆਂਦਾ। ਜਿੱਥੇ ਹੁਣ ਸਾਰੇ ਸਿੱਖ ਮੁਸਲਮਾਨ ਹਾਕਮਾਂ ਤੋਂ ਖਾਰ ਖਾਣ ਲੱਗ ਪਏ ਉੱਥੇ ਆਪਣੇ ਧਰਮ ਦੀ ਰਾਖੀ ਕਿੰਝ ਕਰਨੀ ਹੈ ਇਸ ਬਾਰੇ ਵੀ ਸੋਚਣ ਲੱਗ ਪਏ। ਸਮੇਂ ਦੀ ਲੋੜ ਨੂੰ ਵੇਖਦੇ ਹੋਏ ਗੁਰੂ ਹਰਗੋਬਿੰਦ ਜੀ ਨੇ ਆਪਣੇ ਸਿੱਖਾਂ ਨੂੰ 'ਮੀਰੀ ਤੇ ਪੀਰੀ' ਦੋ ਕਿਰਪਾਨਾਂ ਧਾਰਨ ਕਰਵਾ ਦਿੱਤੀਆਂ, ਤਾਂ ਜੋ ਲੋੜ ਪੈਣ ਉੱਤੇ ਧਰਮ ਦੀ ਰਾਖੀ ਲਈ ਜ਼ੁਲਮ ਦਾ ਟਾਕਰਾ ਵੀ ਕੀਤਾ ਜਾ ਸਕੇ।...ਕਿਉਂਕਿ ਕੱਟੜ ਮੁਸਲਮਾਨਾਂ ਨੂੰ ਹੁਣ ਸਿੱਖਾਂ ਪਾਸੋਂ ਕਰੜਾ ਜਵਾਬ ਮਿਲਣਾ ਸ਼ੁਰੂ ਹੋ ਗਿਆ, ਸੋ ਉਹਨ੍ਹਾਂ ਦਾ ਜ਼ਬਰ ਹਿੰਦੂਆਂ ਉੱਤੇ ਵਧੇਰੇ ਟੁੱਟਣਾ ਸ਼ੁਰੂ ਹੋ ਗਿਆ। ਹਿੰਦੂ ਧਰਮ ਦੀ ਹੋਂਦ ਖਤਰੇ ਵਿੱਚ ਵੇਖ ਕੇ ਕਸ਼ਮੀਰੀ ਪੰਡਤਾਂ ਨੇ ਗੁਰੂ ਤੇਗ ਬਹਾਦਰ ਜੀ ਅੱਗੇ ਬੇਨਤੀ ਕੀਤੀ ਕਿ ਉਹ ਹਿੰਦੂ ਧਰਮ ਦੀ ਰੱਖਿਆ ਕਰਨ,ਉਹਨ੍ਹਾਂ ਦੀ ਫਰਿਆਦ ਸੁਣ ਕੇ ਗੁਰੂ ਤੇਗ ਬਹਾਦਰ ਜੀ ਨੇ ਫਰਮਾਇਆ ਕਿ "ਇਹ ਸਮਾ ਕਿਸੇ ਮਹਾਨ ਸੰਤ ਦੇ ਕੁਰਬਾਨੀ ਦੇਣ ਦਾ ਹੈ",... ਇਹ ਸੁਣ ਕੇ ਉਹਨਾਂ ਦੇ ਕੋਲ ਬੈਠੇ ਉਹਨਾਂ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਜੋ ਉਸ ਵੇਲੇ ਸਿਰਫ ਨੌਂ ਸਾਲਾਂ ਦੇ ਬਾਲ ਗੋਬਿੰਦ ਰਾਏ ਦੇ ਨਾਮ ਨਾਲ ਜਾਣੇ ਜਾਂਦੇ ਸਨ ਬੋਲੇ ਕਿ "**ਪਿਤਾ ਜੀ ਇਸ ਵੇਲੇ ਸੰਸਾਰ ਵਿੱਚ ਤੁਹਾਡੇ ਤੋਂ ਮਹਾਨ ਹੋਰ ਕੌਣ ਹੈ?**" ਆਪਣੇ ਮਹਾਨ ਸੋਚ ਵਾਲੇ ਪੁੱਤਰ ਦੇ ਮਨਮੋਹਕ ਤੇ ਸੱਚਿਆਈ ਭਰਪੂਰ ਬੋਲ ਸੁਣ ਕੇ ਗੁਰੂ ਤੇਗ ਬਹਾਦਰ ਜੀ ਨੇ ਮਨ ਹੀ ਮਨ ਫੈਸਲਾ ਕਰ ਲਿਆ ਕਿ ਉਹ ਟਿੱਕੇ, ਤਿਲਕ ਅਤੇ ਜੰਝੂ ਦੀ ਰੱਖਿਆ ਜ਼ਰੂਰ ਕਰਨਗੇ। ਜਿਸਦੇ ਫਲਸਰੂਪ ਗੁਰੂ ਤੇਗ ਬਹਾਦਰ ਜੀ ਨੇ ਸ਼ਹੀਦੀ ਦੇ ਕੇ ਹਿੰਦੂ ਧਰਮ ਦੀ ਰੱਖਿਆ ਕੀਤੀ। ਆਪਣੇ ਇੱਕ ਹੋਰ ਗੁਰੂ ਦੀ ਜ਼ਾਲਮਾਂ ਹੱਥੋਂ ਸ਼ਹੀਦੀ ਦੀ ਖਬਰ ਸੁਣ ਕੇ ਸਿੱਖਾਂ ਅੰਦਰ ਰੋਹ ਭਰ ਗਿਆ। ਜਿਸ ਨੂੰ ਵੇਖਦੇ ਹੋਏ ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਈਂ ਵਿੱਚ ਖਾਲਸਾ ਪੰਥ ਨੂੰ ਸਾਜ ਕੇ ਆਪਣੇ ਸੰਤ-ਸਿੱਖਾਂ ਨੂੰ ਸੰਤ ਸਿਪਾਹੀ ਬਣਾ ਦਿੱਤਾ ਤੇ ਜ਼ਾਲਮਾਂ ਦੇ ਰੱਜ ਕੇ ਦੰਦ ਖੱਟੇ ਕੀਤੇ:-

(ਮੰਚ ਉੱਤੇ ਸੱਜੇ ਨੁੱਕਰ ਵਿੱਚ ਸਪਾਟ ਲਾਇਟ, ਹੱਥ ਵਿੱਚ ਨੰਗੀ ਕਿਰਪਾਨ ਫੜੀ ਇੱਕ ਨਿਹੰਗ ਸਿੰਘ ਦਾ ਪ੍ਰਵੇਸ਼।ਨਗਾਰੇ ਦੀ ਅਵਾਜ਼ ਨਾਲ ਪੰਜ ਵਾਰੀ ਕਿਰਪਾਨ ਹਵਾ ਵਿੱਚ ਲਹਿਰਾਉਂਦਾ ਹੈ।ਪਿੱਠ ਵਰਤੀ ਚੋਂ ਸ਼ਲੋਕ ਦੀ ਅਵਾਜ਼ ਤੇ ਰੌਸ਼ਨੀ ਮੱਧਮ ਹੋ ਜਾਂਦੀ ਹੈ।ਨਿਹੰਗ ਸਿੰਘ ਉੱਥੇ ਹੀ ਜੰਮਿਆ ਖੜਾ ਰਹਿੰਦਾ ਹੈ।)

**"ਚੂੰ ਕਰ ਅਜ ਹਮਾ ਹੀਲਤੇ, ਦਰ ਗੁਜ਼ਸਤ,**
**ਹਲਾਲ ਅਸਤ ਬੁਰਦਨ, ਬਸ਼ਮਸ਼ੀਰ ਦਸਤ।" (ਜ਼ਫਰਨਾਮਾ)**

ਜਦੋਂ ਦਸਵੀਂ ਪਾਤਸ਼ਾਹੀ ਨੇ ਵਾਪਸ ਸੱਚਖੰਡ ਜਾਣ ਦਾ ਫੈਸਲਾ ਕਰ ਲਿਆ ਉਸ ਤੋਂ ਪਹਿਲਾਂ ਉਹਨ੍ਹਾਂ ਨੇ ਇਹ ਹੁਕਮ ਜਾਰੀ ਕਰ ਦਿੱਤਾ ਕਿ..."ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ"...ਭਾਵ ਕਿ ਉਹਨ੍ਹਾਂ ਤੋਂ ਬਾਦ ਕੋਈ ਵੀ ਦੇਹ ਧਾਰੀ ਗੁਰੂ ਨਹੀਂ ਹੋਵੇਗਾ।... ਗੁਰੂ ਸਾਹਿਬ ਦਾ ਗ੍ਰੰਥ ਸਾਹਿਬ ਨੂੰ 'ਗੁਰੂ ਦੀ ਪਦਵੀ ਦੇਣ ਦਾ ਮਕਸਦ ਲੋਕ ਹਿਤਕਾਰੀ ਸੀ ਕਿਉਂਕਿ ਤਤਕਾਲੀ ਸਮੇਂ ਅਨੁਸਾਰ ਦੇਹਧਾਰੀ ਵਿਅਕਤੀ ਸਰਬ ਪ੍ਰਵਾਨ ਨਹੀਂ ਸੀ ਹੋ ਸਕਦਾ।

ਗੁਰੂ ਜੀ ਨੇ ਆਪਣੇ ਤੋਂ ਬਾਦ ਸੰਤ ਸਿੱਖਾਂ ਨੂੰ ਅਧਿਆਤਮਕ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਦੇ ਦਿੱਤੇ ਸਨ ਪਰ ਸੰਤ-ਸਿਪਾਹੀ ਸਿੰਘਾਂ ਵਾਸਤੇ ਇੱਕ ਐਸੇ ਲੀਡਰ ਦੀ ਲੋੜ ਸੀ ਜੋ ਕਿ ਜ਼ੁਲਮ ਖਿਲਾਫ ਹਥਿਆਰਬੰਦ ਸਿੰਘਾਂ ਨੂੰ ਇਕੱਠੇ ਕਰਕੇ ਉਹਨ੍ਹਾਂ ਦੀ ਅਗਵਾਈ ਕਰ ਸਕੇ।(ਮੰਚ ਦੇ ਖੱਬੇ ਕੋਨੇ ਵਿੱਚ ਸਪਾਟ ਲਾਇਟ ਵਿੱਚ ਸੂਤਰਧਾਰ ਦਾ ਪ੍ਰਵੇਸ਼)

**ਸੂਤਰਧਾਰ :-**

ਭਾਵੇਂ ਗੁਰੂ ਜੀ ਦੀਆਂ ਫ਼ੌਜਾਂ ਵਿੱਚ ਕਈ ਐਸੇ ਬਹਾਦਰ ਯੋਧੇ ਮੌਜੂਦ ਸਨ ਜੋ ਇਸ ਜ਼ਿੰਮੇਵਾਰੀ ਨੂੰ ਬਾਖੂਬੀ ਨਿਭਾ ਸਕਦੇ ਸਨ।ਪਰ ਗੁਰੂ ਜੀ ਨੂੰ ਤਲਾਸ਼ ਸੀ ਇੱਕ ਐਸੇ ਵਿਅਕਤੀ ਦੀ ਜੋ ਸਰੀਰਕ ਸ਼ਕਤੀ ਦੇ ਨਾਲ-ਨਾਲ ਆਤਮਿਕ ਸ਼ਕਤੀ ਤੋਂ ਵੀ ਪਰਪੱਕ ਹੋਵੇ।...ਲਛਮਣ ਦੇਵ! ਬਚਪਨ ਵਿੱਚ ਇੱਕ ਸਫਲ ਸ਼ਿਕਾਰੀ, ਤੀਰ ਤੇ ਤਲਵਾਰ ਦਾ ਧਨੀ, ਉਹ ਦੂਰ-ਦੂਰ ਪਹਾੜਾਂ ਤੇ ਜੰਗਲਾਂ ਵਿੱਚ ਇਕੱਲਾ ਘੁੰਮਦਾ ਤੇ ਸ਼ਿਕਾਰ ਕਰਦਾ ਜੋ ਉਸਦੀ ਨਿਡਰਤਾ ਤੇ ਸ਼ਸਤਰ ਵਿੱਦਿਆ ਦੇ ਧਨੀ ਹੋਣ ਦੇ ਸਬੂਤ ਵੱਜੋਂ ਉਜਾਗਰ ਸੀ।ਇੱਕ ਵਾਰ ਉਸਦੇ ਹੱਥੋਂ ਇੱਕ ਹਿਰਨੀ ਦਾ ਸ਼ਿਕਾਰ ਹੋਇਆ ਜਿਸ ਦੇ ਪੇਟ ਵਿੱਚੋਂ ਦੋ ਬੱਚੇ ਨਿਕਲੇ ਤੇ ਉਸਦੀਆਂ ਅੱਖਾਂ ਸਾਹਮਣੇ ਤੜਫ-ਤੜਫ ਕੇ ਮਰ ਗਏ।ਇਸ ਘਟਨਾ ਨੇ ਉਸ ਦੇ ਮਨ ਉੱਤੇ ਇੰਨਾ ਗਹਿਰਾ ਅਸਰ ਕੀਤਾ ਕਿ ਉਸੇ ਦਿਨ ਤੋਂ ਉਸ ਨੇ ਹਥਿਆਰ ਸੁੱਟ ਦਿੱਤੇ ਤੇ ਸ਼ਾਂਤੀ ਦੀ ਤਲਾਸ਼ ਵਿੱਚ ਘਰ ਬਾਰ ਛੱਡ ਕੇ ਵੈਰਾਗੀ ਸਾਧੂਆਂ ਨਾਲ ਜਾ ਰਲਿਆ ਤੇ ਵੈਰਾਗੀ ਗੁਰੂ ਜਾਨਕੀ ਦਾਸ ਦਾ ਚੇਲਾ ਬਣ ਗਿਆ।ਮੁੜ ਕਦੀ ਉਸਨੇ ਘਰ ਅਤੇ ਸ਼ਸਤਰਾਂ ਵੱਲ ਤੱਕਿਆ ਨਾ, ਇੰਞ ਉਸਦੇ

ਅੰਦਰ ਮਜਬੂਤ ਤੇ ਅਟਲ ਫੈਸਲੇ ਕਰਨ ਦੀ ਸ਼ਕਤੀ ਵੀ ਜੱਗ ਜ਼ਾਹਿਰ ਹੋ ਚੁੱਕੀ ਸੀ। ਵੈਰਾਗ ਦੇ ਦੌਰਾਨ ਉਸਦਾ ਨਾਮ ਮਾਧੋਦਾਸ ਰੱਖਿਆ ਗਿਆ। ਜਾਨਕੀ ਦਾਸ ਤੋਂ ਬਾਦ ਉਹ ਔਗੜਨਾਥ ਦਾ ਚੇਲਾ ਬਣ ਗਿਆ। ਉਸਨੇ ਆਪਣੇ ਗੁਰੂ ਔਗੜਨਾਥ ਕੋਲੋਂ ਤੰਤਰ-ਮੰਤਰ ਦੀ ਵਿੱਦਿਆ ਗ੍ਰਹਿਣ ਕੀਤੀ ਤੇ ਰਿਧੀਆਂ-ਸਿੱਧੀਆਂ ਪ੍ਰਾਪਤ ਕਰ ਗੋਦਾਵਰੀ ਨਦੀ ਦੇ ਕੰਢੇ ਨੰਦੇੜ ਵਿਖੇ ਆਸ਼ਰਮ ਬਣਾ ਕੇ ਰਹਿਣ ਲੱਗ ਪਿਆ। ਗੁਰੂ ਗੋਬਿੰਦ ਸਿੰਘ ਜੀ ਜਾਣੀਜਾਣ ਸਨ ਉਹ ਜਾਣਦੇ ਸਨ ਕਿ ਰਿਧੀਆਂ-ਸਿੱਧੀਆਂ ਸਿਰਫ ਉਹੀ ਆਦਮੀ ਪ੍ਰਾਪਤ ਕਰ ਸਕਦਾ ਹੈ ਜਿਸ ਦਾ ਆਪਣੇ ਅੰਤਰ ਮਨ ਉੱਤੇ ਪੂਰਨ ਨਿਯੰਤਰਨ ਹੋਵੇ। ਸੋ ਜਿਸ ਬੰਦੇ ਦੀ ਉਹਨ੍ਹਾਂ ਨੂੰ ਤਲਾਸ਼ ਸੀ ਉਹ ਉਹਨ੍ਹਾਂ ਨੂੰ ਮਿਲ ਗਿਆ। ਗੁਰੂ ਜੀ ਨੇ ਆਪ ਨੰਦੇੜ ਜਾ ਕੇ ਵੈਰਾਗੀ ਮਾਧੋਦਾਸ ਨੂੰ ਅੰਮ੍ਰਿਤ ਛਕਾਇਆ ਤੇ ਉਸ ਨੂੰ ਆਪਣਾ ਸਿੰਘ ਸਾਜਿਆ। ਮਾਧੋ ਦਾਸ ਨੇ ਸਿਰ ਨਿਵਾਂ ਕੇ ਆਖਿਆ..."ਗੁਰੂ ਜੀ ਮੈਂ ਆਪ ਦਾ ਬੰਦਾ ਹਾਂ"... ਗੁਰੂ ਜੀ ਨੇ ਉਸਦਾ ਨਾਮ ਗੁਰਬਖ਼ਸ਼ ਸਿੰਘ ਰੱਖਿਆ ਤੇ ਉਸਨੂੰ ਬਹਾਦਰ ਦੀ ਉਪਾਧੀ ਬਖਸ਼ੀ। ਗੁਰੂ ਜੀ ਨੇ ਆਪਣੇ ਸ਼ਸਤਰ ਬੰਦਾ ਸਿੰਘ ਨੂੰ ਸੌਂਪ ਕੇ ਜ਼ੁਲਮ ਦਾ ਟਾਕਰਾ ਕਰਣ ਲਈ ਪੰਜਾਬ ਜਾਣ ਦਾ ਹੁਕਮ ਦਿੱਤਾ। ...ਬੰਦਾ ਬਹਾਦਰ ਦੇ ਮਨ ਵਿੱਚ ਹੁਣ ਕੋਈ ਵੀ ਸ਼ੰਕਾ ਬਾਕੀ ਨਹੀ ਸੀ, ਕਿਉਂਕਿ ਜਿਸ ਸੱਚੇ ਗੁਰੂ ਦੀ ਉਸ ਨੂੰ ਚਿਰਾਂ ਤੋਂ ਤਲਾਸ਼ ਸੀ, ਹੁਣ ਉਸਦੀ ਪ੍ਰਾਪਤੀ ਹੋ ਚੁਕੀ ਸੀ, ਜੀਵਣ ਦਾ ਅਸਲੀ ਮੰਤਵ ਸਾਫ ਨਜ਼ਰ ਆ ਰਿਹਾ ਸੀ। ਸੋ ਗੁਰੂ ਜੀ ਦੇ ਹੁਕਮ ਅਨੁਸਾਰ ਉਸ ਨੇ ਪੰਜਾਬ ਆਉਣ ਦੀ ਤਿਆਰੀ ਕਰ ਲਈ।

(ਸੂਤਰਧਾਰ ਵਾਲੇ ਪਾਸੇ ਦੀ ਰੌਸ਼ਨੀ ਗਾਇਬ ਤੇ ਨਿਹੰਗ ਸਿੰਘ ਵਾਲੀ ਰੌਸ਼ਨੀ ਤੇਜ਼, ਪਿੱਠ ਵਰਤੀ ਸ਼ਬਦ ਚਲਦਾ ਹੈ, ਨਗਾਰੇ ਦੀ ਅਵਾਜ਼ ਤੇਜ਼-ਤੇਜ਼ ਤੇ ਹੋਰ ਤੇਜ਼ ਹੁੰਦੀ ਜਾਂਦੀ ਹੈ)

**'ਜੇ ਤਉ ਪ੍ਰੇਮ ਖੇਲਨ ਕਾ ਚਾਉ, ਸਿਰ ਧਰ ਤਲੀ ਗਲੀ ਮੇਰੀ ਆਉ'।**

(ਮੰਚ ਉੱਤੇ ਨਿਹੰਗ ਸਿੰਘ ਪੂਰੇ ਜੋਸ਼ ਨਾਲ ਗਤਕਾ ਖੇਡਦਾ ਤੇ ਤਲਵਾਰਬਾਜ਼ੀ ਦੇ ਜੌਹਰ ਵਿਖਾਲਦਾ। ਨਗਾਰੇ ਦੀ ਅਵਾਜ਼ ਤੇਜ਼ ਤੇ ਹੋਰ ਤੇਜ਼ ਹੁੰਦੀ ਜਾਂਦੀ ਹੈ। ਸ਼ਬਦ ਵੀ ਵਾਰ-ਵਾਰ ਦੋਹਰਾਇਆ ਜਾਂਦਾ ਹੈ, ਨਗਾਰੇ ਦੀ ਵੱਢੀ ਧਮਕ ਨਾਲ ਰੌਸ਼ਨੀ ਇੱਕਦਮ ਗਾਇਬ ਹੋ ਜਾਂਦੀ ਹੈ।)

ਰੌਸ਼ਨੀ ਗਾਇਬ------

## - ਪਹਿਲਾ ਸੀਨ -

**'ਜੇ ਤਉ ਪ੍ਰੇਮ ਖੇਲਨ ਕਾ ਚਾਉ**
**ਸਿਰ ਧਰ ਤਲੀ ਗਲੀ ਮੇਰੀ ਆਉ'**

**(ਗੁਰੂ ਗ੍ਰੰਥ ਸਾਹਿਬ ਪੰਨਾ-1412)**

(ਸਥਾਨ ਮਾਧੋ ਦਾਸ ਦਾ ਆਸ਼ਰਮ, ਜਿਸ ਵਿੱਚ ਉਸ ਦੇ ਤਿੰਨ ਚਾਰ ਚੇਲੇ ਖੜੇ ਗੱਲਾਂ ਕਰ ਰਹੇ ਹਨ)

ਚੇਲਾ ਇੱਕ : ਬਾਬਾ ਜੀ ਤੇ ਵੈਰਾਗ ਛੱਡ ਕੇ ਸ਼ਸਤਰਧਾਰੀ ਹੋ ਗਏ ਨੇ। ਹੁਣ ਸਾਡਾ ਕੀ ਹੋਵੇਗਾ? ਇਸ ਆਸ਼ਰਮ ਦਾ ਕੀ ਹੋਉਗਾ ?

ਦੂਜਾ : ਉਇ ਸੁਣਿਆ ਨਹੀਂ ਸੀ, ਉਸ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਸਾਡੇ ਬਾਬਾ ਜੀ ਨੂੰ ਅੰਮ੍ਰਿਤ ਛਕਾਉਣ ਤੋਂ ਪਹਿਲਾਂ ਪੁੱਛਿਆ ਸੀ ...'ਮਾਧੋਦਾਸ ਤੇਰੇ ਆਸ਼ਰਮ ਦਾ ਕੀ ਬਣੇਗਾ'?ਤੇ ਸਾਡੇ ਬਾਬਾ ਜੀ ਨੇ ਆਖਿਆ ਸੀ ਕਿ...'ਗੁਰੂ ਜੀ ਆਪ ਖੁਦ ਹੀ ਜਾਣੀਜਾਣ ਹੋ'! ...ਪਰ ਕਿੱਥੇ ਵੈਰਾਗ ਤੇ ਕਿੱਥੇ ਅਸਤਰ-ਸ਼ਸਤਰ?... ਗੁਰੂ ਜੀ ਆਪ ਧੰਨ ਹੋ ।

ਤੀਜਾ : ਗੁਰੂ ਗੋਬਿੰਦ ਸਿੰਘ ਜੀ ਸੱਚ-ਮੁੱਚ ਹੀ ਬੜੇ ਪਹੁੰਚੇ ਹੋਏ ਸੰਤ ਨੇ।ਬੜੀ ਸ਼ਕਤੀ ਵਾਲੇ ਗੁਰੂ ਨੇ! ਕਿੰਝ ਉਹਨਾਂ ਨੇ ਇੱਕੋ ਹੀ ਦਰਸ਼ਨ ਵਿੱਚ ਸਾਡੇ ਬਾਬਾ ਮਾਧੋਦਾਸ ਨੂੰ ਸੰਤ ਤੋਂ ਸੰਤ ਸਿਪਾਹੀ ਬਣਾ ਦਿੱਤਾ?... (ਰੋਣੀ ਅਵਾਜ਼ ਵਿੱਚ)... ਪਰ ਦੁੱਖ ਦੀ ਗੱਲ ਤੇ ਇਹ ਹੈ ਕਿ ਸਾਡੇ ਬਾਬਾ ਜੀ ਸਾਨੂੰ ਤੇ ਇਸ ਆਸ਼ਰਮ ਨੂੰ ਛੱਡ ਕੇ ਪੰਜਾਬ ਜਾ ਰਹੇ ਨੇ।ਹੁਣ ਸਾਡਾ ਕੀ ਬਣੂੰਗਾ ਅਸੀਂ ਕਿਹੜੇ ਗੁਰੂ ਦੇ ਪਿੱਛੇ ਜਾਈਏ ?

ਚੌਥਾ : (ਸਾਰਿਆਂ ਨੂੰ ਇੱਕ ਪਾਸੇ ਆਉਣ ਦਾ ਇਸ਼ਾਰਾ ਕਰਕੇ) ਉਇ ਔਹ ਵੇਖੋ ਬਾਬਾ ਮਾਧੋਦਾਸ ਜੀ ਜਾਣ ਲਈ ਤਿਆਰ ਖੜੇ ਨੇ।ਉਹ ਸੱਚ-ਮੁੱਚ ਆਸ਼ਰਮ ਛੱਡ ਕੇ ਜਾ ਰਹੇ ਨੇ।

ਇੱਕ : ਕੈਸਾ ਅਜਬ ਨਜ਼ਾਰਾ ਹੈ? ਮੇਰਾ ਤੇ ਜੀਵਣ ਸਫਲ ਹੋ ਗਿਆ ਵੇਖ ਕੇ...(ਸਾਰਿਆਂ ਦਾ ਧਿਆਨ ਇੱਕ ਪਾਸੇ ਕੇਂਦਰਿਤ ਕਰਵਾ ਕੇ)...ਉਇ ਵੇਖੋ-ਵੇਖੋ ਗੁਰੂ ਗੋਬਿੰਦ ਸਿੰਘ ਜੀ ਨੇ

ਜਿਉਂ ਹੀ ਬਾਬਾ ਜੀ ਨੂੰ ਆਗਿਆ ਦੇਣ ਲਈ ਥਾਪਨਾ ਦਿੱਤੀ ਬਾਬਾ ਜੀ ਦੇ ਚਿਹਰੇ ਦੀ ਤੇ ਰੰਗਤ ਹੀ ਬਦਲ ਗਈ ਏ, ਇੱਕ ਰੱਬੀ ਨੂਰ ਨਾਲ ਚਿਹਰਾ ਭਰਦਾ ਜਾ ਰਿਹਾ ਏ। ਉਹ ਹੁਣ ਸਾਡੇ ਵੈਰਾਗੀ ਬਾਬਾ ਮਾਧੋਦਾਸ ਨਹੀਂ ਰਹੇ,ਉਹ ਗੁਰੂ ਜੀ ਦੇ ਬੰਦੇ ਹੋ ਗਏ ਨੇ ਉਹਨ੍ਹਾਂ ਦੇ ਸਿੰਘ ਬੰਦਾ ਸਿੰਘ ਹੋ ਗਏ ਨੇ।

ਤੀਸਰਾ : (ਰੋ ਕੇ) ਅਸੀਂ ਕਿਸ ਤੋਂ ਜਾ ਕੇ ਤੰਤਰ-ਮੰਤਰ ਦੀ ਵਿੱਦਿਆ ਲਈਏ, ਬਾਬਾ ਜੀ ਤੋਂ ਬਗੈਰ ਤੇ ਨਾ ਕਿਸੇ ਨੇ ਆਸ਼ਰਮ ਵਿੱਚ ਆਉਣਾ...

ਸਾਰੇ : (ਰੋ ਕੇ) ਨਾ ਸਾਡੇ ਖਾਣ-ਪੀਣ ਦਾ ਇੰਤਜ਼ਾਮ ਹੋਣਾ।

ਇੱਕ : ਉਇ ਵੇਖੋ ਬਾਬਾ ਜੀ ਤੁਰ ਪਏ ਨੇ, ਉਹ ਜਾ ਰਹੇ ਨੇ,(ਰੋ ਕੇ) ਉਹਨ੍ਹਾਂ ਨੂੰ ਤੇ ਜੀਵਨ ਦਾ ਮਕਸਦ ਮਿਲ ਗਿਆ ਪਰ ਅਸੀਂ...

ਚੌਥਾ : ਇਸ ਤੋਂ ਪਹਿਲਾਂ ਕਿ ਉਹ ਆਸ਼ਰਮ ਤੋਂ ਦੂਰ ਚਲੇ ਜਾਣ, ਅਸੀਂ ਉਹਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕਰਦੇ ਹਾਂ। ਤੇ ਜੇ ਉਹ ਨਾ ਰੁਕੇ ਤੇ ਉਹਨ੍ਹਾਂ ਨੂੰ ਹੀ ਪੁੱਛਦੇ ਹਾਂ ਕਿ ਅਸੀਂ ਕਿਸਦੇ ਮਗਰ ਚੱਲੀਏ ?

ਸਾਰੇ : ਹਾਂ-ਹਾਂ ਇਹ ਠੀਕ ਰਹੇਗਾ, ਚੱਲੋ ਛੇਤੀ ਚੱਲੋ...(ਸਾਰੇ ਕਾਹਲੀ-ਕਾਹਲੀ ਇੱਕ ਪਾਸੇ ਜਾਣ ਲੱਗਦੇ ਹਨ ਤੇ ਪਿੱਛੋਂ ਇੱਕ ਸਿੰਘ ਅਵਾਜ਼ ਮਾਰਦਾ ਹੈ ਤੇ ਸਾਰੇ ਰੁਕ ਜਾਂਦੇ ਹਨ)

ਸਿੰਘ : ਉਇ ਕਮਲਿਓ! ਕਿਉਂ ਐਵੇਂ ਰੋਣਾ ਪਿੱਟਣਾ ਪਾਇਆ ਹੋਇਆ ਤੁਸਾਂ? ਗੁਰੂ ਜੀ ਦੇ ਹੁਕਮਾਂ ਅਨੁਸਾਰ ਚੱਲੇ ਸਿੰਘਾਂ ਨੂੰ ਕੋਈ ਰੋਕ ਸਕਦਾ ਭਲਾ ? ਨਾਲੇ ਤੁਹਾਡੇ ਬਾਬਾ ਜੀ ਹੁਣ ਵੈਰਾਗੀ ਨਹੀਂ ਰਹੇ ਉਹ ਅਮ੍ਰਿਤ ਛਕ ਕੇ ਸਿੰਘ ਸਜ ਗਏ ਨੇ ਹੁਣ ਉਹਨ੍ਹਾਂ ਨੂੰ ਸਤਿਗੁਰਾਂ ਤੋਂ ਸਿਵਾਏ ਕੋਈ ਨਹੀਂ ਰੋਕ ਸਕਦਾ।

ਇੱਕ : ਅਸੀਂ ਤੇ ਉਹਨ੍ਹਾਂ ਨੂੰ ਇਹ ਪੁੱਛਣ ਜਾ ਰਹੇ ਹਾਂ ਕਿ ਅਸੀਂ ਕਿਸ ਗੁਰੂ ਨੂੰ ਧਾਰੀਏ ?

ਸਿੰਘ : ਉਇ ਝੱਲਿਉ! ਕੀ ਤੁਸੀਂ ਹਾਲੇ ਵੀ ਨਹੀਂ ਸਮਝੇ? ...(ਸਾਰੇ ਨਾਂਹ ਵਿੱਚ ਸਿਰ ਹਿਲਾਉਂਦੇ ਹਨ)...ਸਾਧੂਓ ਸੱਚੇ ਪਤਾਸ਼ਾਹ ਸ਼੍ਰੀ ਗੁਰੂ ਮਹਾਰਾਜ ਜੀ ਖੁਦ ਆਸ਼ਰਮ ਵਿੱਚ ਵਿਰਾਜਮਾਨ ਨੇ ਤੇ ਤੁਸੀਂ ਗੁਰੂ ਲੱਭਣ ਲਈ ਦਰ-ਦਰ ਭਟਕਣ

ਜਾ ਰਹੇ ਹੋ। ਜਿਸ ਗੁਰੂ ਮਹਾਰਾਜ ਦੇ ਦਰਸ਼ਨ ਪਾ ਕੇ ਤੁਹਾਡੇ ਬਾਬਾ ਜੀ ਵੈਰਾਗ ਛੱਡ ਕੇ ਸਿਪਾਹੀ ਬਣ ਗਏ, ਤੁਸੀਂ ਉਹਨ੍ਹਾਂ ਨੂੰ ਪਛਾਣ ਨਹੀਂ ਸਕੇ ? ...ਆਓ ਗੁਰੂ ਜੀ ਦੇ ਚਰਨੀ ਸੀਸ਼ ਨਿਵਾਉ ਜੇਕਰ ਸੱਚੇ ਪਾਤਸ਼ਾਹ ਦੀ ਮਿਹਰ ਹੋ ਗਈ ਤੇ ਖੰਡੇ ਦਾ ਪਹੁਲ ਛਕੋ,ਸਿੰਘ ਸਜੋ, ਗੁਰੂ ਜੀ ਦੇ ਹੁਕਮਾਂ ਅਨੁਸਾਰ ਜੀਵਨ ਬਤੀਤ ਕਰੋ ਤੇ ਜੱਸ ਖੱਟੋ।

ਸਾਰੇ : ਪਰ ਅਸੀਂ ਤੇ ਵੈਰਾਗੀ ਹਾਂ ਸਿੰਘ ਜੀ ?

ਸਿੰਘ : ਤੁਹਾਡਾ ਗੁਰੂ ਵੀ ਤੇ ਵੈਰਾਗੀ ਸੀ, ਰਿਧੀਆਂ-ਸਿੱਧੀਆਂ ਦਾ ਪ੍ਰਾਪਤੀ ਸੀ ?

ਸਾਰੇ : (ਨਿੰਮੋਝੂਣੇ ਜਿਹੇ ਹੋ ਕੇ ਇੱਕ ਦੂਸਰੇ ਵੱਲ ਵੇਖਦੇ ਹਨ ਤੇ ਸਿੰਘ ਦੇ ਪਿੱਛੇ ਸਿਰ ਨਿਵਾਈ ਤੁਰ ਪੈਂਦੇ ਹਨ। ਅੱਗੇ-ਅੱਗੇ ਸਿੰਘ ਸ਼ਲੋਕ ਗਾਉਂਦਾ ਹੋਇਆ ਤੁਰ ਪੈਂਦਾ ਹੈ)

**'ਫਰੀਦਾ ਜੰਗਲ-ਜੰਗਲ ਕਿਆ ਭਵਹਿ ਵਣ ਕੰਡਾ ਮੋੜੇਹਿ**
**ਵਸੀਂ ਰਬੁ ਹਿਆਲੀਐ ਜੰਗਲੁ ਕਿਆ ਢੂੰਢੇਹਿ।**

{ਗੁਰੂ ਗ੍ਰੰਥ ਸਾਹਿਬ-ਪੰਨਾ-1378}

## ਪਹਿਲੇ ਸੀਨ ਤੋਂ ਬਾਦ ਸੂਤਰਧਾਰ

ਸਤਿਗੁਰਾਂ ਦੀ ਅਪਰਮਪਾਰ ਮਾਇਆ ਨੂੰ ਕੌਣ ਜਾਣ ਸਕਦਾ ਹੈ? ਉਸ ਦਾ ਭੇਦ ਕਿਸ ਨੇ ਪਾਇਆ ਹੈ ਬੱਸ ਇਹੋ ਖੁਸਰ-ਫੁਸਰ ਸਾਰੇ ਸਿੱਖ ਸੈਨਿਕਾਂ ਵਿੱਚ ਚੱਲ ਰਹੀ ਸੀ ਕਿ ਖਾਲਸਾ ਫੌਜ ਵਿੱਚ ਇੰਨੇ ਸਾਰੇ ਵੀਰ ਯੋਧੇ ਛੱਡ ਕੇ ਉਹਨ੍ਹਾਂ ਇੱਕ ਵੈਰਾਗੀ ਨੌਜਵਾਨ ਨੂੰ ਜਥੇਦਾਰ ਥਾਪ ਦਿੱਤਾ।ਗੁਰੂ ਜੀ ਨੇ ਬੰਦਾ ਬਹਾਦਰ ਨੂੰ ਆਪਣੇ ਪੰਜ ਪਿਆਰੇ:-

ਭਾਈ ਬਾਜ਼ ਸਿੰਘ, ਭਾਈ ਦਇਆ ਸਿੰਘ, ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ , ਭਾਈ ਰਣ ਸਿੰਘ ਅਤੇ ਵੀਹ ਹੋਰ ਸਿੰਘਾਂ ਸਮੇਤ ਆਪਣੀ ਕਿਰਪਾਨ, ਪੰਜ ਤੀਰ, ਨਿਸ਼ਾਨ ਸਾਹਿਬ ਤੇ ਨਗਾਰਾ ਵੀ ਬਖ਼ਸ਼ਿਆ ਤੇ ਹੁਕਮਨਾਮੇ ਦਿੱਤੇ।

ਬੰਦਾ ਬਹਾਦਰ ਦੇ ਪੰਜਾਬ ਨੂੰ ਤੁਰਨ ਤੋਂ ਪਹਿਲਾਂ ਗੁਰੂ ਜੀ ਉੱਪਰ ਵਜ਼ੀਰ ਖਾਂ ਦੇ ਘੱਲੇ ਹੋਏ ਦੋ ਜਸੂਸਾਂ ਗੁਲਖਾਨ ਅਤੇ ਅਤਾਉਲਾ ਖਾਂ ਦੁਆਰਾ ਸਤਿਗੁਰਾਂ ਨਾਲ ਵਿਸ਼ਵਾਸਘਾਤ ਕਰਕੇ ਸੁੱਤੇ ਹੋਏ ਗੁਰੂ ਜੀ ਉੱਪਰ ਜਾਨਲੇਵਾ ਹਮਲਾ ਕੀਤਾ ਜਾ ਚੁੱਕਾ ਸੀ। ਸੋ ਬੰਦਾ ਬਹਾਦਰ ਅਜਿਹੀ ਹਾਲਤ ਵਿਚ ਗੁਰੂ ਜੀ ਨੂੰ ਛੱਡ ਕੇ ਜਾਣਾ ਨਹੀਂ ਚਹੁੰਦਾ ਸੀ ਪਰ ਗੁਰੂ ਜੀ ਦੇ ਹੁਕਮ ਨੂੰ ਟਾਲਿਆ ਵੀ ਨਹੀਂ ਜਾ ਸਕਦਾ ਸੀ।...ਇਸੇ ਜੱਕੋ-ਤੱਕਿਆਂ ਵਿੱਚ ਉਸਨੇ ਗੁਰੂ ਜੀ ਦੇ ਹੁਕਮਨਾਮੇ ਸੰਭਾਲੇ ਤੇ ਪੰਜਾਬ ਜਾਣ ਦੀ ਤਿਆਰੀ ਕਰ ਲਈ।

ਕੋਈ ਇੱਕ ਮਹੀਨਾ ਬੀਤ ਜਾਣ ਤੋਂ ਬਾਦ ਰਸਤੇ ਵਿੱਚ ਹੀ ਉਸਨੂੰ ਗੁਰੂ ਜੀ ਦੇ ਜੋਤੀ-ਜੋਤ ਸਮਾ ਜਾਣ ਦੀ ਖਬਰ ਮਿਲੀ। ਖਬਰ ਸੁਣਕੇ ਉਸ ਦਾ ਮਨ ਬਹੁਤ ਉਦਾਸ ਹੋਇਆ ਪਰ ਹੁਣ ਉਸ ਦੇ ਅੰਦਰ ਬਦਲਾ ਲੈਣ ਦੀ ਭਾਵਨਾ ਹੋਰ ਵੀ ਤੀਬਰ ਹੋ ਗਈ। ਬੰਦਾ ਬਹਾਦਰ ਰਸਤੇ ਵਿੱਚ ਆਉਣ ਵਾਲੇ ਸਾਰੇ ਪਿੰਡਾਂ-ਥਾਵਾਂ ਵਿੱਚੋਂ ਸਿੰਘਾਂ ਨੂੰ ਚਿੱਠੀਆਂ ਲਿਖਦਾ ਤੇ ਅੱਗੇ ਵਾਸਤੇ ਮਨਸੂਬੇ ਤਿਆਰ ਕਰਦਾ ਤੇ ਫ਼ੌਜਾਂ ਤਿਆਰ ਤੇ ਇਕੱਠੀਆਂ ਕਰਦਾ ਅੱਗੇ ਵਧਦਾ ਰਿਹਾ। ਜੋ ਪੈਂਡਾ ਚਾਰ ਜਾਂ ਪੰਜ ਮਹੀਨਿਆਂ ਵਿੱਚ ਤੈਅ ਹੋ ਸਕਦਾ ਸੀ ਉਸ ਨੂੰ ਇਸ ਤਰ੍ਹਾਂ ਵਿਉਂਤ ਬੰਦੀ ਕਰਦੇ ਤੇ ਜਾਨੀਆ-ਮਾਲੀਆ ਇਕੱਠਾ ਕਰਦੇ ਇੱਕ ਸਾਲ ਦੇ ਕਰੀਬ ਸਮਾਂ ਲੱਗ ਗਿਆ। ਬੰਦਾ ਬਹਾਦਰ ਨੇ ਜਾਣਬੂਝ ਕੇ ਨਿੱਜੀ ਤੌਰ ਤੇ ਸ਼ਹਿਰਾਂ ਅਤੇ ਪਿੰਡਾਂ ਤੋਂ ਵਿੱਥ ਬਣਾਈ ਰੱਖੀ ਤਾਂ ਜੋ ਸਮੇਂ ਤੋਂ ਪਹਿਲਾਂ ਹੀ ਉਸਦੇ ਕਾਫਿਲੇ ਦੀ ਕਿਸੇ ਨੂੰ ਖ਼ਬਰ ਨਾ ਲੱਗੇ। ਸੋ ਟੇਡੇ-ਮੇਢੇ ਤੇ ਜੰਗਲੀ ਰਸਤਿਆਂ ਤੇ ਚਲਦਾ, ਮੁਸਲਮਾਨ ਹਾਕਮਾਂ ਦੀਆਂ ਨਜ਼ਰਾਂ ਤੋਂ ਬਚਦਾ ਹੋਇਆ ਡੇਢ ਹਜ਼ਾਰ ਮੀਲ ਤੋਂ ਵੱਧ ਦਾ ਪੈਂਡਾ ਪੈਦਲ ਤੈਅ ਕਰਕੇ ਦਿੱਲੀ ਤੋਂ ਕੋਈ ਵੀਹ ਮੀਲ ਦੀ ਵਿੱਥ ਉੱਤੇ 'ਖਰਗੋਡੇ' ਪਰਗਨੇ ਦੇ ਪਿੰਡਾਂ 'ਸਿਹਰੀ ਅਤੇ 'ਖੰਡਾ ਕੋਲ ਆ ਕੇ ਉਸ ਨੇ ਮਾਝੇ,ਮਾਲਵੇ ਅਤੇ ਦੁਆਬੇ ਦੇ ਸਿੱਖਾਂ ਨੂੰ ਚਿੱਠੀਆਂ ਲਿਖੀਆਂ ਅਤੇ ਗੁਰੂ ਜੀ ਦੇ ਹੁਕਮਨਾਮੇ ਭੇਜੇ...।

* * *

## - ਦੂਜਾ ਸੀਨ -

(ਪਿੰਡ ਫੁਲਕੀਆਂ ਦੀ ਪੰਚਾਇਤ ਵਿੱਚ ਬਾਬਾ ਬੰਦਾ ਸਿੰਘ ਵੱਲੋਂ ਭੇਜਿਆ ਗੁਰੂ ਜੀ ਦਾ ਹੁਮਕਨਾਮਾ ਅਤੇ ਚਿੱਠੀ ਪੜੀ ਜਾ ਰਹੀ ਹੈ)

ਨੌਜਵਾਨ : {ਚਿੱਠੀ ਪੜਦੇ ਹੋਏ}...ਅਸੀਂ ਗੁਰੂ ਜੀ ਦੇ ਹੁਕਮਾਂ ਅਨੁਸਾਰ ਪੇਸ਼ਾਵਰ ਧਾੜਵੀਆਂ ਅਤੇ ਜਾਲਮਾਂ ਤੋਂ ਉਹਨ੍ਹਾਂ ਦੇ ਕੀਤੇ ਹੋਏ ਅੱਤਿਆਚਾਰਾਂ ਦਾ ਬਦਲਾ ਲੈਣਾ ਹੈ। ਅਸਾਂ ਸਾਰਿਆਂ ਨੇ ਸਰਹੰਦ ਜਾਣਾ ਹੈ। ਛੋਟੇ ਸਾਹਿਬਜਾਦਿਆਂ ਦੀ ਸ਼ਹਾਦਤ ਅਤੇ ਗੁਰੂ ਜੀ ਨਾਲ ਹੋਏ ਵਿਸ਼ਵਾਸਘਾਤ ਦਾ ਬਦਲਾ ਲੈਣਾ ਹੈ। ਸੋ ਗੁਰੂ ਜੀ ਦੇ ਹੁਕਮਨਾਮੇ ਦੀ ਮਾਰਫਤ ਸਰਬੱਤ ਖਾਲਸਾ ਜੀ ਨੂੰ ਬੇਨਤੀ ਹੈ ਕਿ ਸਾਰੇ ਸਿੱਖ ਜਥੇਦਾਰ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ਇਕੱਠੇ ਹੋਣ, ਅਤੇ ਫੌਜ ਤਿਆਰ ਕਰਨ ਵਿੱਚ ਜਾਨੀ ਅਤੇ ਮਾਲੀ ਮਦਦ ਕਰਨ ਤਾਂ ਜੋ ਜਾਲਮਾਂ ਨੂੰ ਸਜ਼ਾ ਦਿੱਤੀ ਜਾ ਸਕੇ। ਗੁਰੂ ਜੀ ਦਾ ਇਹ ਹੁਕਮ ਸਿਰਫ ਸਿੱਖਾਂ ਵਾਸਤੇ ਹੀ

ਨਹੀਂ ਸਗੋਂ ਹੱਕ-ਸੱਚ ਅਤੇ ਇਨਸਾਫ ਦੀ ਪੈਰਵੀ ਕਰਨ ਵਾਲੇ ਹਰ ਏਕ ਇਨਸਾਨ ਵਾਸਤੇ ਹੈ।

ਰਾਮ ਸਿੰਘ : ਭਾਈ ਤਲੋਕਾ ਸਿੰਹਾਂ, ਹੁਣ ਵੇਲਾ ਆ ਗਿਆ ਏ ਵਾਹਿਗੁਰੂ ਜੀ ਦੀ ਬਖਸ਼ੀ ਹੋਈ ਦੌਲਤ ਨੂੰ ਸਹੀ ਕਾਰਜ ਵਾਸਤੇ ਖਰਚ ਕਰਨ ਦਾ।ਆਪਣੇ ਕੋਲ ਜੋ ਕੁਝ ਵੀ ਨਕਦ ਰਾਸ਼ੀ, ਸੋਨਾ, ਚਾਂਦੀ, ਘੋੜੇ ਅਤੇ ਹਥਿਆਰ ਹੈਗੇ ਨੇ ਸਭ ਇਕੱਠੇ ਕਰੋ ਤੇ ਚੱਲੀਏ ਬਾਬਾ ਜੀ ਦੀ ਸੇਵਾ ਵਿੱਚ।

ਤਲੋਕਾ ਸਿੰਘ : ਸਮੂਹ ਪਿੰਡ ਵਾਸੀਆਂ ਅੱਗੇ ਬੇਨਤੀ ਹੈ ਕਿ ਗੁਰੂ ਜੀ ਨੇ ਆਪ ਸਾਨੂੰ ਹੁਕਮਨਾਮਾ ਘੱਲ ਕੇ ਜਥੇਦਾਰ ਬੰਦਾ ਸਿੰਘ ਬਹਾਦਰ ਦੀ ਫੌਜ ਵਿੱਚ ਭਰਤੀ ਹੋਣ ਦਾ ਹੁਕਮ ਕੀਤਾ ਹੈ ਜੋ ਕਿ ਸਿੱਖ ਮਰਿਆਦਾ ਅਨੁਸਾਰ ਕਿਸੇ ਵੀ ਸੂਰਤ ਵਿੱਚ ਟਲ ਨਹੀਂ ਸਕਦਾ।ਸੋ ਹਰ ਘਰ ਵਿੱਚੋਂ ਘੱਟੋ-ਘੱਟ ਇੱਕ ਨੌਜਵਾਨ ਜ਼ਰੂਰ ਬਰ ਜ਼ਰੂਰ ਖਾਲਸਾ ਫ਼ੌਜਾਂ ਵਿੱਚ ਭਰਤੀ ਹੋਵੇ।ਜਿਸ ਘਰ ਵਿੱਚ ਜੋ ਕੁਝ ਵੀ ਹਥਿਆਰ ਵਗੈਰਾ ਹੈਨ ਭਾਵੇਂ ਤਲਵਾਰ, ਨੇਜਾ, ਟਕੂਆ, ਕੁਹਾੜੀ, ਘੋੜੇ ਸਭ ਲੈ ਕੇ ਖਾਲਸਾ ਫੌਜ ਨੂੰ ਭੇਂਟ ਕੀਤਾ ਜਾਵੇ। ਜਿੰਨਾਂ ਕੋਲ ਹਥਿਆਰ ਨਹੀਂ ਹਨ ਉਹ ਲਾਠੀਆਂ ਲੈ ਕੇ ਹੀ ਤੁਰ ਪੈਣ।

ਕਰਮ ਸਿੰਘ : (ਖੜਾ ਹੋ ਕੇ) ਲੋਕੋ ਆਪਣੇ ਘਰ-ਬਾਰ, ਬੈਲ, ਗੱਡੀਆਂ, ਜ਼ਮੀਨਾਂ, ਫਸਲਾਂ ਸਭ ਵੇਚ ਕੇ ਜ਼ੁਲਮ ਦੇ ਖਿਲਾਫ ਇੰਨਸਾਫ ਦੀ ਲੜਾਈ ਵਿੱਚ ਹਿੱਸਾ ਪਾਓ। ਵਾਹਿਗੁਰੂ ਆਪ ਸਭ ਨੂੰ ਚੜਦੀਆਂ ਕਲਾਂ ਵਿੱਚ ਰੱਖੇਗਾ।

ਨੌਜਵਾਨ : ਜਥੇਦਾਰ ਜੀ ਹੁਣ ਵੇਲਾ ਬਹੁਤਾ ਨਾ ਗਵਾਈਏ ਤੇ ਕੂਚ ਕਰੀਏ, ਨਾਲੇ ਰਾਹ ਵਿੱਚ ਆਉਂਦੇ ਸਾਰੇ ਪਿੰਡਾਂ ਥਾਂਵਾਂ ਤੋਂ ਵੀ ਤੇ ਹਥਿਆਰ ਅਤੇ ਮਾਲੀਆ ਇਕੱਠਾ ਕਰਦੇ ਜਾਣਾ ਹੈ।

ਰਾਮ ਸਿੰਘ : (ਖੜੇ ਹੋ ਕੇ) ਲੋਕੋ ਜ਼ਬਰ ਦਾ ਘੜਾ ਭਰ ਚੁੱਕਾ ਏ ਤੇ ਇਸਨੂੰ ਭੰਨਨਾ ਜ਼ਰੂਰੀ ਹੋ ਗਿਆ ਏ ਸੋ ਬੋਲੋ ਜੈਕਾਰਾ ...'ਜੋ ਬੋਲੇ ਸੋ ਨਿਹਾਲ...ਸਤਿ ਸ੍ਰੀ ਅਕਾਲ', ...ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ।...(ਤੇ ਨਾਅਰੇ ਲਾਉਂਦੇ ਹੋਏ ਬਾਹਰ ਚਲੇ ਜਾਂਦੇ ਹਨ)

* * *

## - ਤੀਜਾ ਸੀਨ -

ਚੌਪਾਈ : ਹੋਈ ਖ਼ਬਰ ਜਦੋਂ ਸ਼ਾਹ ਬਹਾਦਰੇ ਨੂੰ ,
ਭੁੱਬਾਂ ਮਾਰ ਰੋਇਆ ਜ਼ਾਰੋ-ਜ਼ਾਰ ਹੋ ਕੇ।
ਚੰਗਾ ਰਹਿੰਦਾ ਮੌਲਾਣਿਆਂ ਦੀ ਨਾਂ ਮੰਨਦਾ,
ਪਛਤਾਇਆ ਡਾਢਾ ਖਵਾਰ ਹੋ ਕੇ।
ਜਿਸ ਕੌਮ ਉੱਤੇ ਮਿਹਰ ਸੱਚੇ-ਪਾਤਸ਼ਾਹ ਦੀ,
ਚੜ ਆਊਗੀ ਬੇ-ਸ਼ੁਮਾਰ ਹੋ ਕੇ।
ਨੀਂਦ ਉੱਡ ਗਈ ਚੈਨ ਵੀ ਜਾਂਦਾ ਰਿਹਾ,
ਲਿਖੇ ਚਿੱਠੀਆਂ ਖ਼ਬਰਦਾਰ ਹੋ ਕੇ।

**(ਵਜ਼ੀਰ ਖਾਂ ਦਾ ਦਰਬਾਰ) ***

ਦਰਬਾਰੀ : ਫ਼ੌਜਦਾਰ-ਏ-ਸਰਹੰਦ, ਵਜ਼ੀਰ ਖਾਂ ਦਾ ਇਕਬਾਲ ਬੁਲੰਦ ਹੋ। ਸ਼ਹਿਨਸ਼ਾਹ-ਏ-ਹਿੰਦੋਸਤਾਨ, ਸੁਲਤਾਨ ਬਹਾਦਰ ਸ਼ਾਹ ਦਾ ਸ਼ਾਹੀ ਪੈਗਾਮ ਲੈ ਕੇ ਸ਼ਾਹੀ ਹਰਕਾਰਾ ਹਜ਼ੂਰ ਦੇ ਦਰਬਾਰ ਵਿੱਚ ਹਾਜ਼ਿਰ ਹੋਣ ਦੀ ਇਜਾਜ਼ਤ ਮੰਗ ਰਿਹਾ ਹੈ।

ਵਜ਼ੀਰ ਖਾਂ : ਸ਼ਾਹੀ ਪੈਗ਼ਾਮ! ਫੌਰਨ ਭੇਜੋ। (ਹਰਕਾਰਾ ਅੰਦਰ ਆਉਂਦਾ ਹੈ)

ਹਰਕਾਰਾ : ਹਜ਼ੂਰ ਦਾ ਇਕਬਾਲ ਬੁਲੰਦ ਰਹੇ।

ਵਜ਼ੀਰ ਖਾਂ : (ਅਦਬ ਨਾਲ) ਕਹੋ ਹਿੰਦੋਸਤਾਨ ਦੇ ਤਖਤੋ ਤਾਜ਼ ਦੇ ਮਾਲਕ ਮੁਗਲ ਸਲਤਨਤ ਦੀ ਸ਼ਾਨ, ਸੁਲਤਾਨ ਬਹਾਦੁਰ ਸ਼ਾਹ ਖੈਰੀਅਤ ਬਜ਼ਾ ਤੇ ਹੈਨ।

ਹਰਕਾਰਾ : ਜੀ ਹਜ਼ੂਰ। ਸੁਲਤਾਨ-ਏ-ਹਿੰਦ ਨੇ ਫ਼ੌਜਦਾਰ ਸਾਹਿਬ ਲਈ ਦੱਖਣ ਮਹਾਂਰਾਸ਼ਟਰ ਦੇ ਮੈਦਾਨ-ਏ-ਜੰਗ ਤੋਂ ਖਾਸ ਪੈਗ਼ਾਮ ਭੇਜਿਆ ਹੈ।

ਵਜ਼ੀਰ ਖਾਂ : ਸੁੱਚਾ ਨੰਦ ਪੈਗਾਮ ਪੜਿਆ ਜਾਵੇ।

ਸੁੱਚਾ ਨੰਦ : (ਪੈਗ਼ਾਮ ਖੋਲ ਕੇ)...ਫ਼ੌਜਦਾਰ-ਏ-ਸਰਹੰਦ ਨੂੰ ਇਹ ਪੈਗ਼ਾਮ ਦਿੱਤਾ ਜਾਂਦਾ ਹੈ ਕਿ ਸਿੱਖਾਂ ਦੇ ਗੁਰੂ, ਗੁਰੂ ਗੋਬਿੰਦ ਸਿੰਘ ਦੀ ਆਗਰੇ ਦੇ ਕਿਲੇ ਵਿੱਚ ਸੁਲਤਾਨ ਬਹਾਦਰ ਸ਼ਾਹ ਨਾਲ ਮੁਲਾਕਾਤ ਹੋਈ, ਜਿਸ ਦੌਰਾਨ ਸਿੱਖ ਗੁਰੂ ਨੇ ਪੰਜਾਬ ਪ੍ਰਾਂਤ ਵਿੱਚ

* ਵਜ਼ੀਰ ਖਾਂ ਦਾ ਪਿਛੋਕੜ ਇਰਾਨੀ ਸੀ ਤੇ ਉਸਦਾ ਅਸਲ ਨਾਂ ਮਿਰਜਾ ਅਸਕਰੀ ਸੀ।

ਸੂਬੇਦਾਰਾਂ ਅਤੇ ਹਾਕਮਾਂ ਖਾਸਕਰ ਕੇ ਸੂਬੇਦਾਰ-ਏ-ਸਰਹੰਦ ਉੱਤੇ ਅਸ਼ਾਂਤੀ ਫੈਲਾਉਣ ਅਤੇ ਸਿੱਖਾਂ ਉੱਪਰ ਜ਼ੁਲਮ ਕਰਨ ਦੇ ਇਲਜ਼ਾਮ ਲਗਾ ਕੇ ਸੁਲਤਾਨ-ਏ-ਹਿੰਦ ਪਾਸੋਂ ਕਾਰਵਾਈ ਦੀ ਮੰਗ ਕੀਤੀ। ਸੁਲਤਾਨ ਵੱਲੋਂ ਮਾਮਲਾ ਗੌਰ ਕਰਨ ਦੀ ਹਾਂ ਸੁਣਕੇ ਸਿੱਖ ਗੁਰੂ ਸੁਲਤਾਨ ਦੇ ਨਾਲ-ਨਾਲ ਦੱਖਣ ਦੇ ਪ੍ਰਾਂਤ ਮਹਾਂਰਾਸ਼ਟਰ ਤੱਕ ਆਏ। ਪਰ ਬਾਦਸ਼ਾਹ ਦੁਆਰਾ ਆਪਣੇ ਸਲਾਹਕਾਰ ਮੌਲਵੀਆਂ ਅਤੇ ਮੁਲਾਣਿਆਂ ਨਾਲ ਮਸ਼ਵਰਾ ਕਰਕੇ ਆਪਣੇ ਸੂਬੇਦਾਰਾਂ ਉੱਪਰ ਕਿਸੇ ਵੀ ਤਰ੍ਹਾਂ ਦੀ ਕਾਰਵਾਈ ਕਰਨ ਤੋਂ ਨਾਂਹ ਕਰ ਦਿੱਤੀ । ਜਿਸ ਤੋਂ ਨਿਰਾਸ਼ ਹੋ ਕੇ ਸਿੱਖ ਗੁਰੂ ਨੰਦੇੜ ਆ ਕੇ ਬਾਦਸ਼ਾਹ ਤੋਂ ਅਲਗ ਹੋ ਗਏ ਤੇ ਆਪਣੇ ਰਾਹ ਚਲੇ ਗਏ।...ਇਸੇ ਦੌਰਾਨ ਖ਼ਬਰ ਮਿਲੀ ਹੈ ਕਿ ਗੋਦਾਵਰੀ ਨਦੀ ਦੇ ਕੰਢੇ ਨੰਦੇੜ ਦੇ ਜੰਗਲਾਂ ਵਿੱਚ ਇੱਕ ਆਮ ਸਭਾ ਦੌਰਾਨ ਸਿੱਖਾਂ ਦੇ ਗੁਰੂ ਗੋਬਿੰਦ ਸਿੰਘ ਨੇ ਇੱਕ ਸੰਨਿਆਸੀ ਨੂੰ ਆਪਣੀਆਂ ਫ਼ੌਜਾਂ ਦਾ ਜਰਨੈਲ ਬਣਾ ਕੇ ਪੰਜਾਬ ਵਿੱਚ ਮੁਗਲਾਂ ਖਿਲਾਫ ਜੰਗ ਜਾਰੀ ਰੱਖਣ ਲਈ ਭੇਜਿਆ ਹੈ। ਸੋ ਸੂਬਾ-ਏ-ਸਰਹੰਦ ਦੇ ਫ਼ੌਜਦਾਰ ਨੂੰ ਇਹ ਅਗਾਉਂ ਚਿਤਾਵਨੀ ਭੇਜੀ ਜਾਂਦੀ ਹੈ ਅਤੇ ਹਦਾਇਤ ਕੀਤੀ ਜਾਂਦੀ ਹੈ ਕਿ ਸਿੱਖਾਂ ਨਾਲ ਸਖਤੀ ਨਾਲ ਨਜਿੱਠਿਆ ਜਾਵੇ ਅਤੇ ਮੁਗਲ ਸਲਤਨਤ ਨੂੰ ਕਾਇਮ ਰੱਖਣ ਵਾਸਤੇ ਹਰ ਹੀਲਾ ਕੀਤਾ ਜਾਵੇ। ਹਰ ਬਾਗੀ ਦਾ ਸਿਰ ਕੁਚਲ ਦਿੱਤਾ ਜਾਵੇ। ਬਦਸਤਖ਼ਤ ਸੁਲਤਾਨ-ਏ-ਹਿੰਦ।

ਵਜ਼ੀਰ ਖਾਂ : (ਉੱਚੀ-ਉੱਚੀ ਹੱਸਦਾ ਹੈ, ਤੇ ਮਜਾਕ ਉਡਾਉਂਦਾ ਹੈ) ...ਤੇ ਹੁਣ ਕਰਮੰਡਲ ਲੈ ਕੇ ਦਰ-ਦਰ ਮੰਗਨ ਵਾਲੇ ਸਨਿਆਸੀ ਮੁਗਲਾਂ ਦੀ ਤਲਵਾਰ ਦਾ ਸਾਹਮਣਾ ਕਰਨਗੇ। ਸਿੱਖਾਂ ਦੇ ਗੁਰੂ ਨੂੰ ਕੋਈ ਹੋਰ ਭੱਦਾ ਮਜ਼ਾਕ ਨਹੀਂ ਸੁਝਿਆ ਜੋ ਉਹ ਮੁਗਲ ਸਲਤਨਤ ਨਾਲ ਕਰ ਸਕਦਾ। ਉਹ ਆਪ ਤੇ ਸਾਡੇ ਸਾਹਮਣੇ ਟਿਕ ਨਹੀਂ ਸਕਿਆ, ਆਪਣਾ ਸਾਰਾ ਪਰਿਵਾਰ ਮਰਵਾਉਣ ਤੋਂ ਬਾਦ ਬਾਦਸ਼ਾਹ ਕੋਲ ਰਹਿਮ ਦੀ ਭੀਖ ਮੰਗਣ ਗਿਆ, ਤੇ ਜਦੋਂ ਉਹ ਵੀ ਨਸੀਬ ਨਾ ਹੋਈ ਤੇ ਇੱਕ ਸੰਨਿਆਸੀ ਨੂੰ ਸਾਡੇ ਖਿਲਾਫ ਭੜਕਾ ਕੇ ਮਰਨ ਲਈ ਭੇਜ ਦਿੱਤਾ।(ਹੱਸਦਾ ਹੈ)... ਪਿੱਛਲੀਆਂ ਸੱਤ ਪੀੜੀਆਂ ਤੋਂ ਹਿੰਦੋਸਤਾਨ ਉੱਤੇ ਰਾਜ ਕਰ ਰਹੀ ਮੁਗਲ ਹਕੂਮਤ ਨਾਲ ਟੱਕਰ ਲੈਣ ਲਈ ਇੱਕ ਤਪੱਸਵੀ ਆ ਰਿਹਾ।...ਕੀ ਉਸ ਤਪੱਸਵੀ ਨੂੰ ਪਤਾ ਨਹੀਂ ਕਿ

ਜੰਗ ਧੂਣੀ ਬਾਲ ਕੇ ਨਹੀਂ ਲੜੀ ਜਾਂਦੀ ਸਗੋਂ ਗਰਜਦੀਆਂ ਤੋਪਾਂ ਸਾਹਮਣੇ ਸੀਨਾ ਚੌੜਾ ਕਰਕੇ ਤਲਵਾਰਾਂ ਦੀ ਛਾਂ ਹੇਠ ਬਾਜੂਬਲ ਨਾਲ ਲੜੀ ਜਾਂਦੀ ਹੈ?...ਖੈਰ ਫਿਕਰ ਕਰਨ ਦੀ ਕੋਈ ਲੋੜ ਨਹੀਂ ਕਿੱਥੇ ਸਨਿਆਸੀ ਤੇ ਕਿੱਥੇ ਲੜਾਈ।

ਸੁੱਚਾ ਨੰਦ : ਫ਼ੌਜਦਾਰ ਸਾਹਿਬ, ਇੰਨਾ ਵੀ ਆਮ ਨਾ ਸਮਝੋ ਉਸ ਸਨਿਆਸੀ ਨੂੰ। ਜੇਕਰ ਗੁਰੂ ਗੋਬਿੰਦ ਸਿੰਘ ਨੇ ਖੁਦ ਉਸਨੂੰ ਆਪਣੀਆਂ ਫ਼ੌਜਾਂ ਦਾ ਜਰਨੈਲ ਬਣਾਇਆ ਹੈ ਤਾਂ ਜ਼ਰੂਰ ਉਹ ਸ਼ਖ਼ਸ ਕੁਝ ਨਾ ਕੁਝ ਮੈਦਾਨ-ਏ-ਜੰਗ ਦੀ ਸਮਝ ਤੇ ਰੱਖਦਾ ਹੀ ਹੋਵੇਗਾ।

ਵਜ਼ੀਰ ਖਾਂ : ਚਲੋ ਜੇ ਮੰਨ ਵੀ ਲਈਏ ਤਾਂ ਵੀ ਉਹ ਸਾਡਾ ਕੀ ਵਿਗਾੜ ਸਕਦਾ ਹੈ?

ਸੁੱਚਾ ਨੰਦ : ਹਜ਼ੂਰ ਇੱਕ ਗੱਲ ਤਾਂ ਸਾਫ ਹੈ ਕਿ ਜਦੋਂ ਦਾ ਹਜ਼ੂਰ ਨੇ ਗੁਰੂ ਦੇ ਪੁੱਤਰਾਂ ਨੂੰ ਨੀਹਾਂ ਵਿੱਚ ਚਿਣਵਾਇਆ ਹੈ ਉਦੋਂ ਦੇ ਸਾਰੇ ਸਿੱਖ ਜਨਾਬ ਨੂੰ ਬੜੀ ਨਫਰਤ...ਦੀ ਨਜ਼ਰ...ਨਾਲ ਵੇਖਦੇ ਨੇ।...ਉੱਤੋਂ ਹਜ਼ੂਰ ਮੇਰੇ ਉੱਤੇ ਇਹ ਇਲਜ਼ਾਮ ਲਾਉਂਦੇ ਨੇ ਕਿ ਮੈਂ ਹੀ ਹਜ਼ੂਰ ਨੂੰ ਭੜਕਾਇਆ ਸੀ।...ਫਿਰ ਇਹ ਤਪੱਸਵੀ ਜੇਕਰ ਪੰਜਾਬ ਆ ਜਾਂਦਾ ਹੈ ਤੇ ਲੋਕਾਂ ਨੂੰ ਹਜ਼ੂਰ ਦੇ ਖਿਲਾਫ ਏਸੇ ਗੱਲ ਉੱਤੇ ਭੜਕਾ ਕੇ ਆਪਣੇ ਮਗਰ ਲਾ ਸਕਦਾ ਹੈ। ਅਗਰ ਐਸਾ ਹੋ ਗਿਆ ਤੇ ਹਜ਼ੂਰ ਹਾਲਾਤ ਬੇਕਾਬੂ ਵੀ ਹੋ ਸਕਦੇ ਨੇ।

ਵਜ਼ੀਰ ਖਾਂ : ਹੂੰ...(ਸੋਚ ਕੇ)...ਠੀਕ ਹੈ। ਸੁੱਚਾ ਨੰਦ, ਸਰਹੰਦ ਨੂੰ ਆਉਣ-ਜਾਣ ਵਾਲੀਆਂ ਸਾਰੀਆਂ ਸੜਕਾਂ ਉੱਪਰ ਚੌਕੀਆਂ ਤਾਇਨਾਤ ਕਰ ਦਿੱਤੀਆਂ ਜਾਣ, ਤੇ ਹਰੇਕ ਆਉਣ-ਜਾਣ ਵਾਲੇ ਉੱਪਰ ਕੜੀ ਨਜ਼ਰ ਰੱਖਣ ਦਾ ਫੁਰਮਾਨ ਜਾਰੀ ਕਰ ਦਿੱਤਾ ਜਾਵੇ। ਜਿਸ ਕਿਸੇ ਉੱਪਰ ਜ਼ਰਾ ਜਿੰਨਾ ਵੀ ਸ਼ੱਕ ਪੈਂਦਾ ਹੋਵੇ ਉਸ ਨੂੰ ਤੁਰੰਤ ਗ੍ਰਿਫਤਾਰ ਕਰ ਲਿਆ ਜਾਵੇ। ਹਰੇਕ ਟੁਕੜੀ ਦੇ ਸਰਦਾਰ ਨੂੰ ਸਖਤ ਹਦਾਇਤ ਕੀਤੀ ਜਾਵੇ ਕਿ ਕੋਈ ਵੀ ਸਿੱਖ, ਹਿੰਦੂ ਜਾਂ ਹਥਿਆਰਬੰਦ ਆਦਮੀ ਮਾਝੇ ਅਤੇ ਮਾਲਵੇ ਵੱਲੋਂ ਉੱਤਰ ਵਾਲੇ ਪਾਸੇ ਜਾਣ ਤੋਂ ਰੋਕ ਦਿੱਤਾ ਜਾਵੇ ਤਾਂ ਜੋ ਕੋਈ ਵੀ ਉਸ ਸਨਿਆਸੀ ਨਾਲ ਮਿਲ ਨਾ ਸਕੇ। ਪੰਜਾਬ ਦੇ ਸਾਰੇ ਸੂਬੇਦਾਰਾਂ ਨੂੰ ਇਹ ਖ਼ਬਰ ਕਰ ਦਿਉ ਕਿ ਜਿੱਥੇ ਕਿਤੇ ਵੀ ਇਹ ਸਨਿਆਸੀ ਦਿਖੇ ਫੜ ਕੇ ਜੇਲ੍ਹ ਵਿੱਚ ਪਾ ਦਿੱਤਾ ਜਾਵੇ।

ਸੁੱਚਾ ਨੰਦ : ਜੀ ਹਜ਼ੂਰ।

* * *

## – ਚੌਥਾ ਸੀਨ –

(ਮੰਚ ਉੱਤੇ ਸਿੱਖ ਜਥਾ ਜਿਸ ਵਿੱਚ ਵੱਖ-ਵੱਖ ਥਾਵਾਂ ਤੋਂ ਬੰਦਾ ਬਹਾਦਰ ਦੀ ਫੌਜ ਨਾਲ ਰਲਣ ਲਈ ਚੱਲੇ ਹੋਏ ਸਿੱਖ ਕੀਰਤਪੁਰ ਆ ਇਕੱਠੇ ਹੋਏ ਹਨ ਪਰ ਮੁਗਲਾਂ ਦੁਆਰਾ ਚੌਕੀਆਂ ਬਿਠਾਏ ਜਾਣ ਕਰਕੇ ਅੱਗੇ ਨਹੀਂ ਜਾ ਸਕਦੇ। ਦੂਜੇ ਪਾਸੇ ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖਾਨ ਵੀ ਉਹਨ੍ਹਾਂ ਨੂੰ ਰੋਕਨ ਲਈ ਰੋਪੜ ਆ ਪੁੱਜਾ ਸੀ)।

ਸਿੱਖ ਆਗੂ : (ਖੜੇ ਹੋ ਕੇ ਭਾਸ਼ਨ ਦਿੰਦਾ ਹੈ) ਗੁਰੂ ਜੀ ਦੇ ਸਿੰਘੋ ਤਿਆਰ ਹੋ ਜਾਓ, ਬਹਾਦਰੀ ਵਿਖਾਉਣ ਅਤੇ ਧਰਮ ਦੀ ਖਾਤਰ ਕੁਰਬਾਨੀ ਦੇਣ ਦਾ ਵੇਲਾ ਆ ਗਿਆ ਹੈ। ਮਲੇਰਕੋਟਲੇ ਦਾ ਨਵਾਬ ਸ਼ੇਰ ਮੁਹੰਮਦ ਖਾਨ ਸਾਨੂੰ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਵਿੱਚ ਜਾ ਰਲਨ ਤੋਂ ਰੋਕਨ ਲਈ ਆ ਰਿਹਾ ਹੈ। ਉਸ ਕੋਲ ਤੋਪਾਂ ਹਨ, ਬੰਦੂਕਾਂ ਹਨ, ਘੋੜੇ, ਹਾਥੀ, ਅਤੇ ਲੜਾਈ ਵਿੱਚ ਮਾਹਰ ਸੈਨਾ ਹੈ। ਜਿਸ ਦੇ ਮੁਕਾਬਲੇ ਸਾਡੇ ਕੋਲ ਨਾਂ ਤੇ ਪੂਰੀਆਂ ਬੰਦੂਕਾਂ ਹੀ ਹਨ ਤੇ ਨਾਂ ਹੀ ਹੋਰ ਹਥਿਆਰ, ਪਰ ਫਿਰ ਵੀ ਅਸੀਂ ਵਾਹਿਗੁਰੂ ਦਾ ਨਾਮ ਲੈ ਕੇ ਟਾਕਰਾ ਕਰਾਂਗੇ।

ਇੱਕ ਸਿੱਖ : ਤਾਂ ਕੀ ਹੋਇਆ ਸਿੰਘ ਜੀ? ਜੇ ਸਾਡੇ ਕੋਲ ਤੋਪਖਾਨਾ ਨਹੀਂ ਹੈ। ਸਾਡੇ ਕੋਲ ਵਾਹਿਗੁਰੂ ਸੱਚੇ ਪਾਤਸ਼ਾਹ ਦੇ ਨਾਮ ਦੀ ਤਾਕਤ ਹੈ। ਅਸੀਂ ਆਪਣੇ ਸੀਸ਼ ਕਟਵਾ ਦਿਆਂਗੇ ਪਰ ਪਿੱਛੇ ਨਹੀਂ ਹਟਾਂਗੇ।

ਦੂਜਾ ਸਿੱਖ : ਸਾਡੇ ਕੋਲ ਲੜਾਈ ਦਾ ਜਜ਼ਬਾ ਹੈ ਮਕਸਦ ਹੈ, ਗੁਰੂਆਂ, ਸਾਹਿਬਜਾਦਿਆਂ ਅਤੇ ਸਿੰਘਾਂ ਦੀਆਂ ਸ਼ਹਾਦਤਾਂ ਦਾ ਬਦਲਾ ਲੈਣ ਦਾ ਜਜ਼ਬਾ।

ਤੀਜਾ ਸਿੱਖ : ਸਦੀਆਂ ਤੋਂ ਹੋ ਰਿਹਾ ਅੱਤਿਆਚਾਰ ਹੁਣ ਖਤਮ ਹੋ ਕੇ ਹੀ ਰਹੇਗਾ।

ਸਾਰੇ : (ਜੈਕਾਰਾ ਲਾਉਂਦੇ ਹਨ) ਜੋ ਬੋਲੇ ਸੋ ਨਿਹਾਲ....ਸਤਿ ਸ਼੍ਰੀ ਅਕਾਲ, ਵਾਹਿਗੁਰੂ ਜੀ ਕਾ ਖਾਲਸਾ...ਵਾਹਿਗੁਰੂ ਜੀ ਕੀ ਫਤਿਹ।

(ਇੱਕ ਸਿੰਘ ਆਉਂਦਾ ਹੈ ਤੇ ਆਗੂ ਸਿੰਘ ਨੂੰ ਇੱਕ ਰੁੱਕਾ ਦਿੰਦਾ ਹੈ ਤੇ ਕੰਨ ਵਿੱਚ ਕੁਝ ਆਖਦਾ ਹੈ। ਜਿਸ ਨੂੰ ਸੁਣ ਕੇ ਆਗੂ ਸਿੰਘ ਦੇ ਚਿਹਰੇ ਉੱਤੇ ਖੁਸ਼ੀ ਦੇ ਚਿੰਨ ਆਉਂਦੇ ਹਨ। ਉਹ ਸਾਰਿਆਂ ਦਾ ਧਿਆਨ ਕੇਂਦਰਿਤ ਕਰਕੇ ਬੋਲਦਾ ਹੈ)

ਆਗੂ ਸਿੰਘ : ਵਾਹਿਗੁਰੂ ਦੇ ਸਿੰਘ ਸਰਦਾਰੋ, ਜਥੇ ਨੂੰ ਜੰਗ ਲਈ ਤੋਰਨ ਤੋਂ ਪਹਿਲਾਂ ਮੈਂ ਤੁਹਾਨੂੰ ਸਾਰਿਆਂ ਨੂੰ ਖੁਸ਼ਖਬਰੀ ਦੇਣਾ ਚਹੁੰਦਾ ਹਾਂ

ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਅਗੁਆਈ ਹੇਠ ਗੁਰੂ ਗੋਬਿੰਦ ਸਿੰਘ ਜੀ ਦੀਆਂ ਖਾਲਸਾ ਫ਼ੌਜਾਂ ਨੇ ਸ਼੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰਨ ਵਾਲੇ ਜਲਾਦ, ਜਲਾਲੂਦੀਨ ਅਤੇ ਛੋਟੇ ਸਾਹਿਬਜਾਦਿਆਂ ਨੂੰ ਨੀਹਾਂ ਵਿੱਚ ਚਿਣਨ ਵਾਲੇ ਜਲਾਦਾਂ, ਸ਼ਾਸ਼ਲ ਬੇਗ ਅਤੇ ਬਾਸ਼ਲ ਬੇਗ, ਦੇ ਸ਼ਹਿਰ ਸਮਾਣੇ ਨੂੰ ਮਲੀਆ ਮੇਟ ਕਰ ਦਿੱਤਾ ਹੈ। ਸਾਰੇ ਜਲਾਦਾਂ ਦੇ ਸਿਰ ਧੜ ਨਾਲੋਂ ਵੱਖ ਕਰ ਦਿੱਤੇ ਗਏ। (ਸਾਰੇ ਜੈਕਾਰਾ ਗਜਾਉਂਦੇ ਹਨ, ਜੋ ਬੋਲੇ...)

ਅੱਗੇ ਵਧ ਕੇ ਖਾਲਸਾ ਫੌਜ ਨੇ ਸਹਿਰ ਉੱਤੇ ਕਬਜ਼ਾ ਕਰ ਲਿਆ, ਜੋ ਕੋਈ ਵੀ ਖਾਲਸੇ ਦੀ ਤਲਵਾਰ ਅੱਗੇ ਅੜਿਆ ਸੋਧ ਦਿੱਤਾ ਗਿਆ। ਆਸ ਪਾਸ ਦੇ ਸਾਰੇ ਲੋਕ ਜੋ ਜ਼ਾਲਮ ਮੁਗਲ ਹਾਕਮਾਂ ਅਤੇ ਜ਼ਿਮੀਦਾਰਾਂ ਦੇ ਸਤਾਏ ਹੋਏ ਸਨ ਸਾਰੇ ਆਪਣੇ ਘਰਾਂ 'ਚੋਂ ਹਥਿਆਰ ਲੈ ਕੇ ਨਿਕਲ ਆਏ ਤੇ ਬਾਬਾ ਜੀ ਦੀਆਂ ਫ਼ੌਜਾਂ ਨਾਲ ਆ ਮਿਲੇ। ਜ਼ਾਲਮਾਂ ਦੀਆਂ ਸਾਰੀਆਂ ਹਵੇਲੀਆਂ ਅੱਗ ਦੀ ਭੇਟਾ ਕਰ ਦਿੱਤੀਆਂ ਗਈਆਂ। ਜੋ ਖਾਲਸਾ ਦੀ ਤਲਵਾਰ ਤੋਂ ਬਚ ਗਏ ਉਹ ਹਮੇਸ਼ਾਂ ਲਈ ਸ਼ਹਿਰ ਛੱਡ ਕੇ ਨੱਸ ਗਏ।

ਪੰਜ ਪਿਆਰਿਆਂ ਵਿੱਚੋਂ ਭਾਈ ਫਤਿਹ ਸਿੰਘ ਜੀ ਦੀ ਬਹਾਦਰੀ ਤੋਂ ਖੁਸ਼ ਹੋ ਕੇ ਬਾਬਾ ਜੀ ਨੇ ਉਨ੍ਹਾਂ ਨੂੰ ਸਮਾਣੇ ਅਤੇ ਉਸਦੇ ਨਾਲ ਲਗਦੇ ਨੌ ਪਰਗਨਿਆਂ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ ਤੇ ਆਪ ਫੌਜ ਲੈ ਕੇ ਅਗੇ ਵਧ ਗਏ, ਇਸ ਤੋਂ ਬਾਦ ਖਾਲਸਾ ਜੀ ਨੇ ਪਾਣੀਪਤ, ਭੂਣੇ, ਕੈਥਲ, ਘੁੜਾਮ, ਠਸਕਾ, ਸ਼ਾਹਬਾਦ, ਮੁਸਤਾਬਾਦ ਤੇ ਕਈ ਹੋਰ ਥਾਵਾਂ 'ਤੇ ਜਿੱਥੇ ਕਿਤੇ ਵੀ ਲੋਕਾਂ ਨੇ ਜ਼ਾਲਮ ਹਾਕਮਾਂ ਖਿਲਾਫ ਸ਼ਿਕਾਇਤ ਕੀਤੀ ਖਾਲਸਾ ਫੌਜ ਨੇ ਅੱਗੇ ਵਧਕੇ ਸਾਰੇ ਹਾਕਮ ਸੋਧ ਦਿੱਤੇ।

ਭੰਗਾਣੀ ਦੀ ਲੜਾਈ ਵਿੱਚ ਦਸਵੀਂ ਪਾਤਸ਼ਾਹੀ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਦਦ ਕਰਨ ਵਾਲੇ ਪੀਰ ਬੁੱਧੂ ਸ਼ਾਹ ਦੇ ਕਤਲ ਦਾ ਬਦਲਾ ਵੀ ਲੈ ਲਿਆ ਗਿਆ ਹੈ ਤੇ ਸਮਾਣੇ ਵਾਂਗਰਾਂ ਸਢੌਰੇ ਨੂੰ ਵੀ ਢਾਹ ਕੇ ਢੇਰੀ ਕਰ ਦਿੱਤਾ ਗਿਆ ਹੈ। ਉੱਥੋਂ ਦੇ ਹਾਕਮ ਉਸਮਾਨ ਖਾਨ ਦਾ ਵੱਢਿਆ ਹੋਇਆ ਸਿਰ ਵੇਖ ਕੇ ਸ਼ਹਿਰ ਦੇ ਸਤਾਏ ਹੋਏ ਹਿੰਦੂਆਂ ਨੇ ਦੀਵਾਲੀ ਵਾਂਗ ਤਿਉਹਾਰ ਮਨਾਇਆ। (ਸਾਰੇ ਸਿੰਘ ਜੈਕਾਰਾ ਲਾਉਂਦੇ ਹਨ)

ਹੁਣ ਸਿੰਘਾਂ ਦੇ ਹੌਸਲੇ ਇੰਨੇ ਬਲੰਦ ਹੋ ਚੁੱਕੇ ਨੇ ਕਿ ਉਹ ਸਰਹੰਦ ਨੂੰ ਜਿੱਤੇ ਬਗੈਰ ਇੱਕ ਪਲ ਵੀ ਅਰਾਮ ਨਹੀਂ ਕਰਨਾ ਚਹੁੰਦੇ। ...ਗੁਰੂ ਦੇ ਸਿੰਘੋ ਸਮਾਣੇ ਤੇ ਸਢੌਰੇ ਨੂੰ ਜਿੱਤ ਕੇ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਤੋਪਾਂ ਅਤੇ ਬੰਦੂਕਾਂ ਪ੍ਰਾਪਤ ਹੋ ਚੁੱਕੀਆਂ ਨੇ ਉੱਥੇ ਫੌਜ ਦੀ ਤਦਾਦ ਵਧਾਉਣ ਲਈ ਸਾਡੀ ਲੋੜ ਹੈ। ਸੋ ਸਿੰਘੋ ਵਾਹਿਗੁਰੂ ਜੀ ਦਾ ਨਾਮ ਲੈ ਕੇ ਆਪਣੀਆਂ-2 ਤਲਵਾਰਾਂ ਮਿਆਨ ਵਿੱਚੋਂ ਧੂਹ ਲਵੋ ਤੇ ਚੜ ਜਾਉ ਭੁੱਖੇ ਸ਼ੇਰਾਂ ਵਾਂਗ, ਅਸਾਂ ਇਸ ਸ਼ੇਰ ਮੁਹੰਮਦ ਖਾਂ ਨਾਮ ਦੀ ਕੰਧ ਨੂੰ ਢਾਹ ਕੇ ਅੱਗੇ ਜਾਣਾ

ਏ ਬਾਬਾ ਬੰਦਾ ਸਿੰਘ ਦੀ ਫੌਜ ਵਿੱਚ...ਸੋ ਖਾਲਸਾ ਜੀ ਬੋਲੋ ਜੈਕਾਰਾ, ਜੋ ਬੋਲੇ ਸੋ...(ਸਾਰੇ ਜੈਕਾਰੇ ਲਾਉਂਦੇ ਅੱਗੇ ਵਧ ਜਾਂਦੇ ਹਨ)

* * *

ਮੱਧ ਵਿੱਚ ਗੀਤ : ਫੌਰਨ ਜਾ ਸੂਹੀਏ ਵਜ਼ੀਰੇ ਨੂੰ ਖ਼ਬਰ ਸੁਣਾਈ,
ਇਕੱਠੇ ਹੋ ਕੇ ਸਿੰਘ ਲੱਗੇ ਨੇ ਕਰਨ ਚੜਾਈ।
ਭਾਜੀ ਤੇਰੀ ਮੋੜਨੀਂ ਹੋਇਆ ਹੁਕਮ ਖੁਦਾਈ,
ਬਚ ਸਕਦੈਂ ਤੇ ਬਚ ਲੈ ਤੇਰੀ ਸ਼ਾਮਤ ਆਈ।

## - ਪੰਜਵਾਂ ਸੀਨ -

(ਵਜ਼ੀਰ ਖਾਂ ਆਪਣੇ ਰੰਗ ਮਹਿਲ ਵਿੱਚ ਹੋਰ ਹਾਕਮਾਂ ਤੇ ਦੋਸਤਾਂ ਨਾਲ ਨਰਤਕੀ ਦੇ ਨਾਚ ਦੇ ਮਜ਼ੇ ਲੈ ਰਿਹਾ ਹੈ, ਤੇ ਸ਼ਰਾਬ ਪੀ ਰਿਹਾ ਹੈ)

ਵਜ਼ੀਰ ਖਾਂ : (ਖੜੇ ਹੋ ਕੇ) ਤਖਲੀਆ...(ਸਾਰੇ ਚਲੇ ਜਾਂਦੇ ਹਨ, ਨਰਤਕੀ ਦਾ ਹੱਥ ਫੜ ਲੈਂਦਾ ਹੈ)।

ਨਰਤਕੀ : ਹਾਏ ਅੱਲ੍ਹਾ! ਇਹ ਕੀ ਕਰ ਰਹੇ ਹੋ ਨਵਾਬ ਸਾਹਿਬ?

ਵਜ਼ੀਰ ਖਾਂ : ਗ਼ੁਲਬਾਨੋ, ਮੇਰੀ ਜਾਨ, ਗ਼ੁਲੇਗ਼ੁਲਜ਼ਾਰ, ਜਦੋਂ ਵੀ ਤੂੰ ਠੁਮਕਾ ਲਾਉਂਣੀ ਏਂ ਨਾ, ਕਸਮ ਅੱਲ੍ਹਾ ਪਾਕ ਦੀ ਮੇਰੇ ਦਿਲ ਉੱਤੇ ਨਸ਼ਤਰ ਚੱਲਦੇ ਨੇ ਨਸ਼ਤਰ।

ਨਰਤਕੀ : ਹਾਏ ਮੈਂ ਮਰ ਜਾਵਾਂ, ਹਜ਼ੂਰ ਦੇ ਇਰਾਦੇ ਨੇਕ ਨਹੀਂ ਲਗ ਰਹੇ।

ਵਜ਼ੀਰ ਖਾਂ : ਮੁਹੱਬਤ ਵਿੱਚ ਨੇਕੀ ਬਦੀ ਸਭ ਜਾਇਜ਼ ਹੈ ਗ਼ੁਲਬਾਨੋ ...ਓ...ਆ ਜਾ...ਮੇਰੀ ਆਗੋਸ਼ ਵਿੱਚ ਆ ਜਾ। ਆ.. ਆ..ਆ...(ਦਰਬਾਰੀ ਅੰਦਰ ਆ ਜਾਂਦਾ ਹੈ)।

ਦਰਬਾਰੀ : ਹਜ਼ੂਰ ਦਾ ਇਕਬਾਲ ਬੁਲੰਦ ਹੋ। ਇੱਕ ਖਾਸ ਖ਼ਬਰ ਲੈ ਕੇ ਜਸੂਸ ਹਾਜ਼ਿਰ ਹੋਣ ਲਈ ਇਜਾਜ਼ਤ ਮੰਗ ਰਿਹਾ ਹੈ।

ਵਜ਼ੀਰ ਖਾਂ : ਕੀ! ਉਸ ਜਸੂਸ ਦੀ ਮੌਤ ਆਈ ਹੈ? ਜੋ ਸਾਡੇ ਅਰਾਮ ਵਿੱਚ ਖਲਲ ਪਾਉਣ ਲਈ ਆਇਆ ਹੈ।

ਦਰਬਾਰੀ : ਗ਼ੁਸਤਾਖ਼ੀ ਲਈ ਮੁਆਫੀ ਹਜ਼ੂਰ। ਪਰ ਆਪ ਦਾ ਖਾਸ ਜਸੂਸ ਫਜ਼ਲਦੀਨ ਖਿਦਮਤ ਵਿੱਚ ਪੇਸ਼ ਹੋਣ ਲਈ ਇਜਾਜ਼ਤ ਮੰਗ ਰਿਹਾ ਹੈ।

| | | |
|---|---|---|
| ਵਜ਼ੀਰ ਖਾਂ | : | ਫਜ਼ਲਦੀਨ! ਇਸ ਵੇਲੇ! ਜ਼ਰੂਰ ਕੋਈ ਖਾਸ ਖ਼ਬਰ ਹੀ ਹੋਵੇਗੀ! ਉਸਨੂੰ ਅੰਦਰ ਆਉਣ ਦਿਉ।(ਨਰਤਕੀ ਨੂੰ ਜਾਣ ਦਾ ਇਸ਼ਾਰਾ ਕਰਦਾ ਹੈ ਉਹ ਚਲੀ ਜਾਂਦੀ ਹੈ।ਫਜ਼ਲਦੀਨ ਅੰਦਰ ਆਉਂਦਾ ਹੈ)। |
| ਫਜ਼ਲਦੀਨ | : | (ਸਲਾਮ ਕਰਦਾ ਹੈ) ਹਜ਼ੂਰ ਬੇਵਕਤ ਹਾਜ਼ਿਰ ਹੋ ਕੇ ਜਨਾਬ ਦੇ ਅਰਾਮ ਵਿੱਚ ਖਲਲ ਪਾਉਣ ਵਾਸਤੇ ਬੰਦਾ ਮੁਆਫੀ ਚਹੁੰਦਾ ਹੈ।ਖ਼ਬਰ ਜੇਕਰ ਖਾਸ ਨਾ ਹੁੰਦੀ ਤੇ ਬੰਦਾ ਇਸ ਵੇਲੇ ਹਾਜ਼ਿਰ ਹੋਣ ਦੀ ਹਿਮਾਕਤ ਕਦੀ ਨਾ ਕਰਦਾ। |
| ਵਜ਼ੀਰ ਖਾਂ | : | ਨਹੀਂ-ਨਹੀਂ ਫਜ਼ਲਦੀਨ ਅਸੀਂ ਜਾਣਦੇ ਹਾਂ ਕਿ ਤੇਰੀ ਖ਼ਬਰ ਕਦੀ ਗਲਤ ਜਾਂ ਮਾਮੂਲੀ ਨਹੀਂ ਹੁੰਦੀ। |
| ਫਜ਼ਲਦੀਨ | : | ਖਬਰ ਬਹੁਤ ਬੁਰੀ ਹੈ ਹਜ਼ੂਰ। |
| ਵਜ਼ੀਰ ਖਾਂ | : | ਬੁਰੀ ਖ਼ਬਰ! ਕੀ ਬੁਰੀ ਖ਼ਬਰ ਹੈ ਫਜ਼ਲਦੀਨ? |
| ਫਜ਼ਲਦੀਨ | : | ਹਜ਼ੂਰ ਸਮਾਣਾ ਸ਼ਹਿਰ ਕਾਫਰਾਂ ਨੇ ਨੇਸਤੋ ਨਬੂਦ ਕਰ ਦਿੱਤਾ। |
| ਵਜ਼ੀਰ ਖਾਂ | : | ਕੀ ਕਿਹਾ? ਕਾਫਰਾਂ ਨੇ? ਅਮੀਰ ਸੱਯਦਾਂ ਦੇ ਸ਼ਹਿਰ ਨੂੰ ਮਲੀਆ ਮੇਟ ਕਰ ਦਿੱਤਾ? ਨਾਂਮੁਮਕਿਨ! |
| ਫਜ਼ਲਦੀਨ | : | ਇਹੋ ਸੱਚ ਹੈ ਹਜ਼ੂਰ ਕਿ! ਉਸ ਕਾਫਿਰ ਬੰਦੇ ਸਿੰਘ ਦੀ ਫੌਜ ਨੇ ਸਮਾਣੇ ਸ਼ਹਿਰ ਨੂੰ ਢਾਹ ਕੇ ਢੇਰੀ ਕਰ ਦਿੱਤਾ ਹੈ।ਉੱਥੋਂ ਦੇ ਫ਼ੌਜਦਾਰ ਸਾਹਿਬ ਵੀ ਇਹਨਾਂ ਬਦਬਖ਼ਤਾਂ ਨਾਲ ਲੜਦੇ ਹੋਏ ਅੱਲ੍ਹਾ ਤਾਲਾ ਨੂੰ ਪਿਆਰੇ ਹੋ ਗਏ।ਸ਼ਹਿਰ ਦੇ ਸਾਰੇ ਸੱਯਦ, ਅਮੀਰ, ਮੁਗਲ ਤੇ ਹੁਕਮਰਾਨ ਕੋਈ ਵੀ ਜ਼ਿੰਦਾ ਨਹੀਂ ਬਚਿਆ।ਜੋ ਕੋਈ ਬਚ ਵੀ ਗਏ ਉਹ ਜਾਨ ਬਚਾਉਣ ਲਈ ਸ਼ਹਿਰ ਛੱਡ ਕੇ ਦੌੜ ਗਏ। ਹਜ਼ੂਰ ਉਹ ਕਾਫਿਰ ਫ਼ਕੀਰ... |
| ਵਜ਼ੀਰ ਖਾਨ | : | (ਬੰਦੇ ਦਾ ਨਾਮ ਸੁਣ ਕੇ ਵਿੱਚੋਂ ਟੋਕ ਦਿੰਦਾ ਹੈ)....ਉਸ ਕਾਫਿਰ ਫ਼ਕੀਰ ਦੀ ਇੰਨੀ ਹਿਮਾਕਤ ਕਿ ਉਸਨੇ ਮੁਗਲਾਂ ਦੇ ਸ਼ਹਿਰ ਨੂੰ ਤਬਾਹ ਕਰ ਦਿੱਤਾ। |
| ਫਜ਼ਲਦੀਨ | : | (ਡਰਦੇ-2 ਹੌਲੀ-2) ਅ..ਹ..ਹ..ਹਜ਼ੂਰ ਸੁਣਿਆ ਹੈ ਕਿ ਇਹ ਕਾਫਿਰ ਬੰਦਾ ਤੰਤਰ-ਮੰਤਰ ਕਰ ਕੇ ਆਪਣੇ ਮਰੇ ਹੋਏ ਸਿਪਾਹੀਆਂ ਨੂੰ ਜ਼ਿੰਦਾ ਕਰ ਲੈਂਦਾ ਹੈ ਤੇ ਉਹਨ੍ਹਾਂ ਵਿੱਚ ਪਹਿਲੇ ਨਾਲੋਂ ਵੱਧ ਸ਼ਕਤੀ ਭਰ ਦਿੰਦਾ ਹੈ।ਤਾਹਿਉਂ ਤੇ ਸਮਾਣੇ ਵਰਗਾ...ਸ਼ਹਿਰ...। |
| ਵਜ਼ੀਰ ਖਾਂ | : | (ਚੌਂਕ ਕੇ)...ਕੀ ਕਿਹਾ ਤੰਤਰ ਮੰਤਰ ਕਰਦਾ ਹੈ...(ਕਾਫੀ ਚਿਰ ਸਨਾਟਾ, ਇਧਰ-ਉਧਰ ਘੁੰਮਦਾ ਫਿਰਦਾ ਹੈ ) |

ਫਜ਼ਲਦੀਨ : ਹਜ਼ੂਰ ਸਮਾਣੇ ਦੇ ਕੋਲ ਬੰਦਾ ਸਿੰਘ ਨੇ ਆਪਣੀਆਂ ਫ਼ੌਜਾਂ ਲਈ ਖਾਸ ਸਿਖਲਾਈ ਕੈਂਪੂ ਲਾਏ ਹੋਏ ਹਨ ਤੇ ਉਸ ਦਾ ਅਗਲਾ ਨਿਸ਼ਾਨਾ ਸਰਹੰਦ ਵੱਲ ਹੈ ਜ਼ਨਾਬ।

ਵਜ਼ੀਰ ਖਾਂ : (ਉਸਦੇ ਹੱਥ ਪੈਰ ਫੁੱਲੇ ਹੋਏ ਹਨ, ਚਿਹਰੇ ਉੱਤੇ ਡਰ ਦੇ ਭਾਵ ਸਾਫ ਨਜ਼ਰ ਆ ਰਹੇ ਹਨ।) ਹੂੰ....ਤੰਤਰ..ਮੰਤਰ...ਸੁੱਚਾ ਨੰਦ ਨੂੰ ਫੌਰਨ ਹਾਜ਼ਿਰ ਹੋਣ ਲਈ ਕਹੋ।

ਫਜ਼ਲਦੀਨ : ਜੀ ਹਜ਼ੂਰ।(ਸਲਾਮ ਕਰਕੇ ਚਲਾ ਜਾਂਦਾ ਹੈ)

ਵਜ਼ੀਰ ਖਾਂ : (ਪਰੇਸ਼ਾਨ ਇਧਰ-ਉਧਰ ਘੁੰਮਦਾ ਹੈ ਤੇ ਬੁੜਬੁੜਾ ਰਿਹਾ ਹੈ) ...ਤੰਤਰ-ਮੰਤਰ,...ਫਿਰ ਤੋਂ ਜ਼ਿੰਦਾ ਕਰ ਦਿੰਦਾ ਹੈ ... (ਇੱਕ ਪਾਸੇ ਕੁਝ ਖੜਾਕ ਹੁੰਦਾ ਹੈ ਤੇ ਵਜ਼ੀਰ ਖਾਂ ਸੁਣ ਕੇ ਡਰ ਜਾਂਦਾ ਹੈ)...ਕੌਣ ਹੈ...ਕੌਣ ਹੈ...ਸਿਪਾਹੀਓ... ਦਰਬਾਰੀ...

ਦਰਬਾਰੀ : (ਆਉਂਦਾ ਹੈ) ਜੀ ਜਨਾਬ।

ਵਜ਼ੀਰ ਖਾਂ : (ਡਰਿਆ ਹੋਇਆ) ਵੇਖੋ ਜ਼ਰਾ ਉਸ ਪਾਸੇ ਕੋਈ ਹੈ।...ਕੌਣ ਹੈ ਉੱਥੇ ?...(ਤੇ ਬੁੜਬੁੜਾਈ ਜਾਂਦਾ ਹੈ)

ਦਰਬਾਰੀ : (ਇਧਰ-ਉਧਰ ਵੇਖ ਕੇ) ਕੋਈ ਨਹੀਂ ਜਨਾਬ, ਸਭ ਠੀਕ ਹੈ।

ਵਜ਼ੀਰ ਖਾਂ : ਵੇਖੋ ਜ਼ਰਾ ਠੀਕ ਤਰ੍ਹਾਂ ਪਹਿਰਾ ਦੇਣਾ।ਸਾਰੇ ਪਹਿਰੇਦਾਰਾਂ ਨੂੰ ਆਖ ਦਿਉ ਕਿ ਅੱਠੇ ਪਹਿਰ ਚੁਕੰਨੇ ਰਹਿਣ।

ਦਰਬਾਰੀ : ਜੀ ਹਜ਼ੂਰ।(ਸਲਾਮ ਕਰਕੇ ਚਲਾ ਜਾਂਦਾ ਹੈ, ਸੁੱਚਾ ਨੰਦ ਆਉਂਦਾ ਹੈ)।

ਸੁੱਚਾ ਨੰਚ : (ਚਾਪਲੂਸੀ ਨਾਲ) ਹਜ਼ੂਰ ਇਸ ਆਫ਼ਤ ਦੀ ਖ਼ਬਰ ਤੇ ਮੈਨੂੰ ਪਹਿਲਾਂ ਹੀ ਮਿਲ ਗਈ ਸੀ।ਪਰ ਮੈਂ ਬੇਵਕਤ ਨਵਾਬ ਸਾਹਿਬ ਦੇ ਅਰਾਮ ਵਿੱਚ ਖਲਲ ਨਹੀਂ ਪਾਉਣਾ ਚਹੁੰਦਾ ਸੀ। ਸੋ ਸੋਚਿਆ ਕਿ ਹਜ਼ੂਰ ਨੂੰ ਇਹ ਮਾੜੀ ਖ਼ਬਰ ਸੁਣਾਉਣ ਤੋਂ ਪਹਿਲਾਂ ਸ਼ਹਿਰ ਦੀ ਨਾਕੇਬੰਦੀ ਕਰ ਲਵਾਂ ਫਿਰ ਦੱਸਾਂਗਾ।ਫਿਰ ਹਜ਼ੂਰ ਖ਼ਬਰ ਜੇਕਰ ਚੰਗੀ ਹੋਵੇ ਤੇ ਵਕਤ-ਬੇਵਕਤ ਦੱਸਣ ਵਿੱਚ ਕੋਈ ਹਰਜ਼ ਨਹੀਂ ਹੁੰਦਾ ਪਰ...ਹਜ਼ੂਰ ਮੇਰੇ ਹੁੰਦੇ ਫਿਕਰ ਕਰਨ ਦੀ ਕੋਈ ਜ਼ਰੂਰਤ ਨਹੀਂ।ਉਸ ਬਲਾ ਦਾ ਕਾਰਨਾਮਾ ਸੁਣਦਿਆਂ ਹੀ ਮੈਂ ਸ਼ਹਿਰ ਦੇ ਸਾਰੇ ਸਰਦਾਰਾਂ, ਹਾਕਮਾਂ ਤੇ ਛੋਟੇ ਫ਼ੌਜਦਾਰਾਂ ਨੂੰ ਹਜ਼ੂਰ ਦੀ ਤਰਫੋਂ ਹੁਕਮ ਜਾਰੀ ਕਰ ਆਇਆ ਹਾਂ ਕਿ ਜਿੰਨੀ ਛੇਤੀ ਹੋ ਸਕੇ ਜੰਗ ਦਾ ਸਾਰਾ ਸਾਜ਼ੋ ਸਮਾਨ ਇਕੱਠਾ ਵੀ ਕਰ ਲੈਣ ਤੇ ਤਿਆਰ ਵੀ ਕਰ ਲੈਣ।ਮੈਂ ਆਪ ਜਾ ਕੇ ਤੋਪਖਾਨੇ ਦਾ

ਵੀ ਮੁਆਇਨਾ ਕਰ ਆਇਆ ਹਾਂ ਹਜ਼ੂਰ। ਮੈਨੂੰ ਨਹੀਂ ਲਗਦਾ ਕਿ ਉਹ ਮਰਦੂਦ ਸਰਹੰਦ ਵੱਲ ਮੂੰਹ ਕਰੇਗਾ ਕਿਉਂਕਿ ਹੁਣ ਤੱਕ ਉਹ ਇੰਨਾ ਤੇ ਜਾਣ ਹੀ ਚੁੱਕਿਆ ਹੋਵੇਗਾ ਕਿ ਤੋਪਾਂ ਦਾ ਜਵਾਬ ਆਦਮੀ ਨਹੀਂ ਸਗੋਂ ਤੋਪਖਾਨਾ ਹੁੰਦਾ ਹੈ ਜੋ ਉਸ ਕੋਲ ਹੈ ਨਹੀਂ ।

ਵਜ਼ੀਰ ਖਾਂ : ਤਾਂ ਕੀ ਬਿਨਾਂ ਤੋਪਖਾਨੇ ਦੇ ਹੀ ਇਸ ਕਾਫਿਰ ਨੇ ਇੰਨੀ ਤਬਾਹੀ ਮਚਾਈ ਹੋਈ ਹੈ?! ਅਜੀਬ ਹੈ! ਫਿਰ ਵੀ ਉਸ ਦੀ ਅਸਲੀ ਤਾਕਤ ਦਾ ਪਤਾ ਸਾਨੂੰ ਫੌਰਨ ਲਗਾਉਣਾ ਚਾਹੀਦਾ ਹੈ ਸੁੱਚਾ ਨੰਦ। ਉਸਦੀ ਫੌਜ ਦੀ ਨਫਰੀ, ਘੁੜਸਵਾਰ, ਬੰਦੂਕਚੀ ਤੇ ਪੈਦਲ ਵਗੈਰਾ...।

ਸੁੱਚਾ ਨੰਦ : ਮੈਂ ਸਭ ਪਤਾ ਕਰ ਲਿਆ ਹੈ ਜਨਾਬ। ਥਾਂਈ-ਥਾਂਈ ਜਾ ਕੇ ਆਪਣੇ ਗੁਰੂ ਦੇ ਪੁੱਤਰਾਂ ਦਾ ਬਦਲਾ ਲੈਣ ਦੇ ਨਾਮ ਉੱਤੇ ਹਿੰਦੂ ਅਤੇ ਸਿੱਖਾਂ ਨੂੰ ਭੜਕਾ ਰਿਹਾ ਤੇ ਆਪਣੇ ਸਵਾਰਥ ਲਈ ਧਰਮਯੁੱਧ ਦੇ ਨਾਮ ਤੇ ਭੋਲੇ-ਭਾਲੇ ਕਿਸਾਨਾਂ ਨੂੰ ਮਗਰ ਲਾਈ ਜਾ ਰਿਹਾ। ਉਸਦੀ ਅਸਲ ਫੌਜ ਤੇ ਥੋੜੇ ਜਿਹੇ ਉਹੋ ਸਿੰਘ ਨੇ ਜੋ ਗੁਰੂ ਗੋਬਿੰਦ ਸਿੰਘ ਦੇ ਨਾਲ ਸਨ ਬਾਕੀ ਤੇ ਸਾਰੇ ਲੁਟੇਰੇ, ਚੋਰ, ਵਿਹਲੜ ਤੇ ਹੁਲੜਬਾਜ਼ ਲੋਕਾਂ ਦਾ ਹਜੂਮ ਇਕੱਠਾ ਹੋਇਆ ਫਿਰਦਾ, ਹੱਸਦੇ-ਵੱਸਦੇ ਸ਼ਹਿਰਾਂ ਨੂੰ ਲੁੱਟਨ ਤੇ ਉਜਾੜਨ ਦੀ ਖਵਾਹਿਸ਼ ਨਾਲ, ਹੋਰ ਕੀ? ਨਾਲੇ ਹਾਂ... ਇਹ ਵੀ ਪਤਾ ਲੱਗਾ ਹੈ ਕਿ ਹਜ਼ੂਰ ਦੇ ਉਹ ਦੋ ਭਗੌੜੇ ਕੈਦੀ ਆਲੀ ਸਿੰਘ ਤੇ ਲਾਲੀ ਸਿੰਘ ਵੀ ਉਸ ਨਾਲ ਜਾ ਰਲੇ ਹਨ, ਜੋ ਉਸ ਨੂੰ ਸਭ ਤੋਂ ਜ਼ਿਆਦਾ ਹਮਲੇ ਲਈ ਉਕਸਾ ਰਹੇ ਨੇ।

ਪਰ ਜਨਾਬ ਸਭ ਤੋਂ ਵੱਧ ਇਹ ਲੋਕ ਮੈਨੂੰ ਬਦਨਾਮ ਕਰ ਰਹੇ ਨੇ ਕਿ ਮੈਂ ਹੀ ਨਵਾਬ ਸਾਹਿਬ ਨੂੰ ਉਹਨ੍ਹਾਂ ਦੇ ਗੁਰੂ ਦੇ ਪੁੱਤਰਾਂ ਨੂੰ ਨੀਹਾਂ ਵਿੱਚ ਚਿਣਵਾਉਣ ਲਈ ਉਕਸਾਇਆ ਸੀ। ਭਲਾ ਤੁਸੀ ਤੇ ਚੰਗੀ ਤਰ੍ਹਾਂ ਜਾਣਦੇ ਹੋ ਕਿ ਮੈਂ ਤੇ ਜਨਾਬ ਦਾ ਖਾਸ ਵਫਾਦਾਰ ਹਾਂ...ਹੀ ਹੀ ਹੀ...

ਵਜ਼ੀਰ ਖਾਂ : ਇਸ ਸ਼ਖਸ ਕੋਲ ਇੰਨੇ ਹਥਿਆਰ ਵਗੈਰਾ ਕਿੱਥੋਂ ਆ ਗਏ ਕਿ ਉਸ ਦੀ ਮੁਗਲਾਂ ਨੂੰ ਚੁਨੌਤੀ ਦੇਣ ਦੀ ਹਿਮਾਕਤ ਹੋ ਗਈ।

ਸੁੱਚਾ ਨੰਦ : ਹਥਿਆਰ! ਹੀ..ਹੀ.. ਹਜ਼ੂਰ ਆਪ ਨੂੰ ਸੁਣ ਕੇ ਹੈਰਾਨੀ ਹੋਵੇਗੀ ਕਿ ਉਸ ਸਨਿਆਸੀ ਕੋਲ ਆਪਣਾ ਕੋਈ ਵੀ ਜ਼ਖੀਰਾ ਨਹੀਂ! ਜੋ ਭੀੜ ਉਸ ਕੋਲ ਇਕੱਠਾ ਹੋ ਰਹੀ ਹੈ ਉਹ ਆਪਣੇ-ਆਪਣੇ

ਘਰਾਂ 'ਚੋਂ ਰਵਾਇਤੀ ਹਥਿਆਰ ਨਾਲ ਲੈ ਕੇ ਆਈ ਜਾਂਦੇ ਨੇ ਤੇ ਗਿਣਤੀ ਵਧਾਈ ਜਾਂਦੇ ਨੇ ਬੱਸ। ਫਿਰ ਵੀ ਰੋਟੀਆਂ ਖੁਆ-ਖੁਆ ਕੇ ਤੇ ਲੁੱਟਮਾਰ ਦਾ ਲਾਲਚ ਦੇ ਕੇ ਕੋਈ ਦਸ ਕੁ ਹਜ਼ਾਰ ਆਜੜੀਆਂ ਦਾ ਹਜੂਮ ਜਿਹਾ ਇਕੱਠਾ ਕਰੀ ਬੈਠਾ। ਪਰ ਤੁਸੀਂ ਫਿਕਰ ਨਾ ਕਰੋ ਜਨਾਬ ਸਾਡੀ ਜੰਗੀ-ਮਾਹਰ ਫੌਜ ਉਹਨ੍ਹਾਂ ਉੱਤੇ ਹਰ ਲਿਹਾਜ ਵਿੱਚ ਭਾਰੀ ਪਵੇਗੀ। ਤੋਪ ਦੇ ਪਹਿਲੇ ਗੋਲੇ ਦੀ ਅਵਾਜ਼ ਨਾਲ ਹੀ ਭੱਜ ਉਠਣਗੇ ਜਨਾਬ। ਫਿਰ ਮੈਂ ਮਲੇਰਕੋਟਲੇ ਅਤੇ ਆਸਪਾਸ ਦੇ ਸਾਰੇ ਫ਼ੌਜਦਾਰਾਂ ਨੂੰ ਵੀ ਸੁਨੇਹੇ ਘੱਲ ਦਿੱਤੇ ਨੇ ਕਿ ਜਿੰਨੀ ਛੇਤੀ ਹੋ ਸਕੇ ਤੋਪਾਂ ਤੇ ਹੋਰ ਜੰਗੀ ਸਾਜ਼ੋਸਮਾਨ ਸਮੇਤ ਫ਼ੌਜਾਂ ਸਰਹੰਦ ਅੱਪੜਦੀਆਂ ਕਰ ਦੇਣ। ਉਹ ਕਾਫਿਰ ਕਿਸੇ ਲਿਹਾਜ ਵਿੱਚ ਵੀ ਸਾਡੇ ਅੱਗੇ ਟਿਕ ਨਹੀਂ ਸਕੇਗਾ ਜਨਾਬ।...ਬਾਕੀ ਹਜ਼ੂਰ ਦੀ ਇਜਾਜ਼ਤ ਹੋਵੇ ਤੇ ਇੱਕ ਮਸ਼ਵਰਾ ਹੈ ਜਨਾਬ।

ਵਜ਼ੀਰ ਖਾਂ : ਹਾਂ ਹਾਂ ਕਹੋ ਸੁੱਚਾ ਨੰਦ।

ਸੁੱਚਾ ਨੰਦ : ਮੈਂ ਇਹ ਕਹਿ ਰਿਹਾ ਸੀ ਕਿ ਜੇਕਰ ਨਵਾਬ ਸਾਹਿਬ ਵੱਲੋਂ ਮੌਲਵੀਆਂ ਅਤੇ ਮੌਲਾਣਿਆਂ ਨੂੰ ਇਹ ਇਲਤਿਜ਼ਾ ਕੀਤੀ ਜਾਵੇ ਕਿ ਕਾਫਰਾਂ ਦੀ ਉੱਠਦੀ ਹਨੇਰੀ ਦੇ ਖਿਲਾਫ ਹੈਦਰੀ ਝੰਡਾ ਲਹਿਰਾ ਕੇ ਇੱਕ ਵਾਰੀ ਜ਼ਹਾਦ ਦਾ ਨਾਅਰਾ ਬੁਲੰਦ ਹੋ ਜਾਵੇ...ਤੇ ਮੁਕਾਬਲਾ ਸੌਖਾ ਹੋ ਜਾਵੇਗਾ ਜਨਾਬ।

ਵਜ਼ੀਰ ਖਾਂ : (ਖੁਸ਼ ਹੋ ਕੇ) ਠੀਕ ਫੁਰਮਾਇਆ ਸੁੱਚਾ ਨੰਦ। ਤੂੰ ਸੱਚ-ਮੁੱਚ ਹੀ ਮੇਰਾ ਸੱਚਾ ਵਫ਼ਾਦਾਰ ਹੈਂ। ਸੂਬਾ-ਏ-ਸਰਹੰਦ ਦੀ ਤਰਫੋਂ ਅੱਜ ਹੀ ਸਾਰੇ ਸੂਬੇ ਵਿੱਚ ਮੌਲਵੀਆਂ,ਮੌਲਾਣਿਆਂ ਅਤੇ ਇਮਾਂਮਾਂ ਨੂੰ ਅਰਜ਼ੀਆਂ ਭੇਜੀਆਂ ਜਾਣ ਕਿ ਮੁਗ਼ਲਾਂ ਖਿਲਾਫ ਉੱਠ ਰਹੀ ਕਾਫਰਾਂ ਦੀ ਕੌਮ ਦਾ ਸਿਰ ਕੁਚਲਣ ਲਈ ਜਹਾਦ ਦਾ ਨਾਅਰਾ ਲਾਇਆ ਜਾਵੇ। ਨਾਲੇ ਇਹ ਵੀ ਐਲਾਨ ਕਰ ਦਿੱਤਾ ਜਾਵੇ ਕਿ ਜੋ ਕੋਈ ਵੀ ਇਸ ਲੜਾਈ ਵਿੱਚ ਸਾਡਾ ਸਾਥ ਦੇਵੇਗਾ ਉਸ ਨੂੰ ਵੱਡੇ ਇਨਾਮ ਅਤੇ ਦੁਗਣੀ ਤਨਖਾਹ ਦਿੱਤੀ ਜਾਵੇਗੀ। ਬੱਸ ਹੁਣ ਮੈਂ ਵੇਖਦਾ ਹਾਂ ਕਿ ਉਹ ਦੋਜ਼ਖੀ ਕਾਫਿਰ ਕਿੱਥੋਂ ਤੱਕ ਟਿਕੇਗਾ ਮੇਰੇ ਸਾਹਮਣੇ।

ਸੁੱਚਾ ਨੰਦ : ਮੇਰੇ ਖਿਆਲ ਅਨੁਸਾਰ ਸਰਹੰਦ ਸ਼ਹਿਰ ਦੀ ਪੱਕੀ ਕਿਲੇਬੰਦੀ ਕਰ ਕੇ ਫ਼ੌਜਾਂ ਨੂੰ ਕੂਚ ਕਰਨ ਦਾ ਹੁਕਮ ਵੀ ਦੇ ਹੀ ਦੇਣਾ

ਚਾਹੀਦਾ ਹੈ ਤੇ ਸਿੱਖਾਂ ਨੂੰ ਤਿਆਰੀ ਕਰਨ ਤੋਂ ਪਹਿਲਾਂ ਹੀ ਦਬੋਚ ਲੈਣਾ ਚਾਹੀਦਾ ਹੈ ।

ਵਜ਼ੀਰ ਖਾਂ : ਮੈਂ ਵੀ ਇਹੋ ਸੋਚ ਰਿਹਾ ਸਾਂ ਕਿ ਸ਼ਹਿਰ ਨੂੰ ਜੰਗ ਦੀ ਮਾਰ ਤੋਂ ਬਚਾਉਣ ਲਈ ਫ਼ੌਜਾਂ ਨੂੰ ਬਾਹਰ ਲੈ ਜਾਣਾ ਹੀ ਬੇਹਤਰ ਰਹੇਗਾ। ਸੁੱਚਾ ਨੰਦ ਇੱਕ ਕੰਮ ਕਰੋ ਕਾਫਰਾਂ ਨੂੰ ਸਰਹੰਦ ਨੇੜੇ ਫੜਕਨ ਤੋਂ ਪਹਿਲਾਂ ਰਾਹ ਵਿੱਚ ਚੱਪੜਚਿੜੀ ਪਿੰਡ ਲਾਗੇ ਹੀ ਰੋਕ ਲੈਣਾ ਠੀਕ ਰਵੇਗਾ ਕਿਉਂਕੀ ਉੱਥੇ ਮੋਰਚੇ ਬਣਾਉਣ ਲਈ ਟੋਏ-ਟਿੱਬੇ ਵੀ ਹਨ ਤੇ ਫੌਜ ਨੂੰ ਲੁਕਾ ਕੇ ਬਿਠਾਉਣ ਵਾਸਤੇ ਸੰਘਣਾ ਜੰਗਲ ਵੀ ਹੈ। ਕਾਫਿਰ ਜੇਕਰ ਭੱਜਣਾ ਵੀ ਚਾਹੁਣਗੇ ਤਾਂ ਵੀ ਭੱਜ ਨਹੀਂ ਸਕਣਗੇ। ਨਾਲੇ ਸੁੱਚਾ ਨੰਦ ਤੂੰ ਇੱਕ ਅਹਿਮ ਕੰਮ ਹੋਰ ਕਰ ਤੂੰ ਆਪਣੇ ਭਤੀਜੇ ਲਾਲਚੰਦ ਨੂੰ ਆਖ ਕਿ ਉਹ ਇੱਕ ਹਜ਼ਾਰ ਆਦਮੀ ਲੈ ਕੇ ਉਸ ਸਨਿਆਸੀ ਨਾਲ ਜਾ ਰਲੇ ਤੇ ਜਦੋਂ ਜੰਗ ਨਿਰਨਾਇਕ ਮੋੜ ਉੱਤੇ ਪੁੱਜ ਜਾਵੇ ਐਨ ਉਸੇ ਵੇਲੇ ਹਫੜਾਦਫੜੀ ਮਚਾ ਦੇਵੇ ਤੇ ਆਪਣੇ ਆਦਮੀ ਲੈ ਕੇ ਮੈਦਾਨ-ਏ-ਜੰਗ ਵਿੱਚੋਂ ਭੱਜ ਨਿਕਲੇ...ਬੱਸ ਉਸੇ ਵੇਲੇ ਸਾਡੀ ਤਲਵਾਰ ਤੇ ਉਸ ਜਹੱਨਮੀ ਫਕੀਰ ਦਾ ਸਿਰ ਹੋਵੇਗਾ।

ਸੁੱਚਾ ਨੰਦ : ਜੋ ਹੁਕਮ ਜ਼ਨਾਬ।

* * *

ਚੌਪਾਈ : ਚਿੱਠੀ ਸੁਣੀ ਜਦੋਂ ਵਜ਼ੀਰ ਖਾਂ ਨੇ, ਸਾਹ ਸੁੱਕ ਗਏ ਹੱਥ ਪੈਰ ਫੁੱਲੇ।
ਗੋਡੇ ਰਗੜ ਮਸੀਤੜੇ ਮੱਥੇ ਟੇਕੇ, ਪੜ ਕਲਮੇਂ ਮੰਗਨ ਖ਼ੈਰ ਮੁੱਲੇ।
ਰੱਬ ਵਾਸਤੇ ਕਾਜ਼ੀਓ ਕਰੋ ਕਿਰਪਾ, ਭਰੋ ਅੰਦਰ ਹਰ ਜ਼ਹਿਰ ਮੁੱਲੇ।
ਦਊਂ ਦੇਗਾਂ ਮੈਂ ਵੱਢ-ਵੱਢ ਬੱਕਰੇ ਜੀ, ਜੇ ਮੌਤ ਦੀ ਨਾ ਲਹਿਰ ਝੁੱਲੇ।

## – ਛੇਵਾਂ ਸੀਨ –

ਢੰਡੋਰਚੀ : ਸੁਣੋ-ਸੁਣੋ-ਸੁਣੋ। ਹਰ ਆਮ ਅਤੇ ਖਾਸ ਨੂੰ ਇਹ ਐਲਾਨ ਕੀਤਾ ਜਾਂਦਾ ਹੈ, ਕਿ ਇਸਲਾਮ ਦੇ ਖਿਲਾਫ਼ ਉੱਠ ਰਹੀ ਜਹੱਨਮੀ ਕੌਮ ਸਿੱਖਾਂ ਨੇ ਮੁਗਲ ਹਕੂਮਤ ਦੇ ਖਿਲਾਫ ਬਗਾਵਤ ਕਰਕੇ ਸੂਬਾ-ਏ-ਸਰਹੰਦ ਨੂੰ ਧਰਮ ਯੁੱਧ ਦੇ ਨਾਮ ਉੱਤੇ ਲਲਕਾਰਿਆ

ਹੈ। ਸੋ ਇਨ੍ਹਾਂ ਸਗਾਂ ਦੇ ਸਿਰ ਕੁਚਲਣ ਲਈ ਇਸਲਾਮਿਕ ਰਵਾਇਤ ਅਨੁਸਾਰ ਹੈਦਰੀ ਝੰਡਾ ਬੁਲੰਦ ਕੀਤਾ ਗਿਆ ਹੈ। ਇਸ ਲਈ ਇਸਲਾਮ ਦੇ ਰਹਿਨੁਮਾ ਅਤੇ ਸ਼ਰਈਅਤ ਦੇ ਪਾਬੰਦ ਹਰ ਗਾਜ਼ੀ ਦਾ ਇਹ ਫਰਜ਼ ਬਣਦਾ ਹੈ ਕਿ ਉਹ ਆਪਣੇ ਸਭ ਰੁਝੇਵੇਂ ਛੱਡ ਕੇ ਜਲਦੀ ਤੋਂ ਜਲਦੀ ਹੈਦਰੀ ਝੰਡੇ ਹੇਠਾਂ ਆ ਜਾਵੇ ਅਤੇ ਜੇਹਾਦ ਵਿੱਚ ਸ਼ਰੀਕ ਹੋ ਕੇ ਅੱਲ੍ਹਾ-ਤਾਲਾ ਪਾਸੋਂ ਸਬਬ ਪ੍ਰਾਪਤ ਕਰਨ ਦਾ ਹੱਕਦਾਰ ਬਣੇ।

* * *

ਵਾਰ : ਚੱਪੜਚਿੜੀ ਵਿਖੇ ਸਿੰਘ ਆਣ ਚੜੇ,
ਕਹਿੰਦੇ ਜ਼ੁਲਮ ਨੂੰ ਮਾਰ ਮੁਕਾਵਣਾ ਏ।
ਗ਼ਾਜ਼ੀ ਆਉਣ ਵਧ-ਵਧ ਸਿੰਘ ਵੱਢ ਸੁੱਟਦੇ,
ਅੱਜ ਕਰਜ਼ ਸਾਰਾ ਚੁਕਾਵਣਾ ਏ।
ਮੁੱਲੇ ਪਾਉਣ ਤਰਲੇ ਦੇ ਦੇਣ ਵਾਸਤੇ,
ਅਸਾਨੂੰ ਮੌਲਵੀਆਂ ਅੱਜ ਮਰਵਾਵਣਾ ਏ।
ਭੱਜ ਜਾਣਦਿਉ ਛੱਡ ਜਹਾਦ ਸਾਨੂੰ,
ਕਾਹਨੂੰ ਕੁਫਰ ਦੇ ਨਾਮ ਚੜਾਵਣਾ ਏ।
ਅੱਗੋਂ ਸਿੰਘ ਆਖਣ ਨਹੀਉਂ ਭੱਜਣ ਦੇਣਾ,
ਤੁਸਾਂ ਮੁੜ-ਮੁੜ ਕੂੜ ਕਮਾਵਣਾ ਏ।
ਅੱਜ ਲਵਾਂਗੇ ਬਦਲੇ ਗਿਣ-ਗਿਣ ਕੇ,
ਸਤਿਗੁਰਾਂ ਦਾ ਹੁਕਮ ਪੁਗਾਵਣਾ ਏ।

## – ਸੱਤਵਾਂ ਸੀਨ –

(ਪਿੱਠਭੂਮੀ ਵਿੱਚ ਚੱਪੜਚਿੜੀ ਦਾ ਜੰਗ ਜਾਰੀ ਹੈ। ਮੁਸਲਮਾਨ ਆਪਣੀਆਂ ਜਾਨਾਂ ਬਚਾਉਣ ਲਈ ਇੱਧਰ-ਉੱਧਰ ਭੱਜ ਰਹੇ ਹਨ। ਜ਼ਖਮੀ ਹੋਏ ਜਾਨ ਬਚਾ ਕੇ ਭੱਜੇ ਜਾਂਦੇ ਦੋ ਗਾਜ਼ੀ ਰਸ਼ੀਦ ਤੇ ਵਜੀਦ, ਸਿੰਘਾਂ ਦੇ ਹੱਥ ਆ ਚੜਦੇ ਹਨ)

ਸਿੰਘ-। : (ਤਲਵਾਰ ਨਾਲ ਰੋਕ ਕੇ) ਕਿੱਥੇ ਜਾਉਗੇ ਭੱਜ ਕੇ ਸਾਹਿਬਜਾਦਿਆਂ ਦੇ ਕਾਤਲੋ? ਸਿੰਘਾਂ ਦੀ ਤਲਵਾਰ ਦਾ ਮਜ਼ਾ ਤੇ ਚੱਖਦੇ ਜਾਉ।

ਰਸ਼ੀਦ : (ਤਲਵਾਰਾਂ ਸੁੱਟ ਕੇ ਹੱਥ ਜੋੜ ਲੈਂਦੇ ਹਨ) ....ਬਖਸ਼ ਦਿਉ, ਸਾਡੀ ਜਾਨ ਬਖਸ਼ ਦਿਉ! ਅੱਲਾ ਦੇ ਵਾਸਤੇ ਸਾਨੂੰ ਬਖਸ ਦਿਉ।

ਸਿੰਘ-2 : ਹਥਿਆਰ ਚੁੱਕੋ ਉਇ! ਸ਼ਾਡੇ ਗੁਰੂ ਮਹਾਰਾਜ ਦਾ ਹੁਕਮ ਹੈ ਕਿ ਨਿਹੱਥੇ ਉੱਤੇ ਵਾਰ ਨਹੀਂ ਕਰਨਾ। ਜੇ ਹੈ ਦਮ ਤੇ ਹਥਿਆਰ ਚੁੱਕੋ ਜ਼ਾਲਮੋ ।

ਦੋਵੇਂ ਮੁਸਲਮਾਨ: (ਰੋ ਪੈਂਦੇ ਹਨ) ...ਸਾਨੂੰ ਬਖਸ਼ ਦਿਉ। ਤੁਹਾਨੂੰ ਤੁਹਾਡੇ ਗੁਰੂ ਦਾ ਵਾਸਤਾ, ਜਾਣ ਦਿਉ ਸਾਨੂੰ।

ਸਿੰਘ-1 : ਉਇ ਕਮੀਨਿਓ, ...ਜਿਸ ਗੁਰੂ ਸਾਹਿਬ ਦੇ ਨਾਮ ਦੀ ਦੁਹਾਈ ਅੱਜ ਆਪਣੀਆਂ ਜਾਨਾਂ ਬਚਾਉਣ ਲਈ ਦੇ ਰਹੇ ਹੋ। ਪਹਿਲਾਂ ਉਹਨਾਂ ਨਾਲ ਵਿਸ਼ਵਾਸਘਾਤ ਕਰਦੇ ਤੁਹਾਨੂੰ ਸ਼ਰਮ ਨਾ ਆਈ, ਬੇਸ਼ਰਮੋ।

ਰਸ਼ੀਦ : ਗਲਤੀ ਹੋ ਗਈ, ...ਵੱਡੀ ਗਲਤੀ ਹੋ ਗਈ,... ਮੁਆਫ ਕਰ ਦਿਉ,... ਗੁਰੂ ਜੀ ਦਾ ਵਾਸਤਾ ਜੇ ਮਾਫ ਕਰ ਦਿਉ।

ਸਿੰਘ-2 : ਨਿਰਲੱਜਿਉ, ਜ਼ਾਲਮੋ ਸਾਨੂੰ ਸਾਡੇ ਸਤਿਗੁਰਾਂ ਦਾ ਫਰਮਾਨ ਏ ਕਿ ਨਿਹੱਥੇ ਉੱਤੇ ਵਾਰ ਨਹੀਂ ਕਰਨਾ ਤੇ ਦਰ ਉੱਤੇ ਆਏ ਨੂੰ ਖਾਲੀ ਹੱਥ ਨਹੀ ਮੋੜਨਾ। ਉਇ ਬਾਂਦਰੋ ਤੁਸੀ ਤੇ ਵੈਸੇ ਈ ਫੱਟੜ ਓ, ਖਾਲਸੇ ਦਾ ਸਾਹਮਣਾ ਕੀ ਕਰੋਗੇ ?

ਸਿੰਘ-1 : ਹੱਡ ਖਾਣੀ ਕੌਮੇ, ਅਸਾਂ ਤੁਹਾਡੇ ਉੱਤੇ ਵਾਰ ਕਰਕੇ ਸਤਿਗੁਰਾਂ ਦਾ ਹੁਕਮ ਨਹੀਂ ਤੋੜਨਾ ਤੇ ਨਾ ਹੀ ਖਾਲਸੇ ਨੂੰ ਲਾਜ ਲਾਉਣੀ ਏ। ਜਾਉ ਬਖਸ਼ ਦਿੱਤਾ, ਭੱਜ ਜਾਉ ਏਥੋਂ।

ਦੋਵੇਂ : (ਹੱਥ ਜੋੜ ਕੇ ਕੰਬਦੇ ਹੋਏ ਭੱਜ ਜਾਂਦੇ ਹਨ)।

ਦੋਵੇਂ ਸਿੰਘ : (ਉਹਨਾਂ ਨੂੰ ਭੱਜੇ ਜਾਂਦੇ ਵੇਖ ਕੇ ਜੈਕਾਰੇ ਲਾਉਂਦੇ ਹਨ) ...ਜੋ ਬੋਲੇ ਸੋ ਨਿਹਾਲ...।

* * *

## - ਅੱਠਵਾਂ ਸੀਨ -

(ਚੱਪੜਚਿੜੀ ਦੇ ਮੈਦਾਨ ਵਿੱਚੋਂ ਜਾਨ ਬਖਸ਼ਾ ਕੇ ਭੱਜੇ ਦੋਵੇਂ ਮੁਸਲਮਾਨ ਰਸ਼ੀਦ ਤੇ ਵਜੀਦ ਇੱਕ ਮਸਜਿਦ ਵਿੱਚ ਆ ਲੁਕੇ ਹਨ। ਮੌਲਵੀ ਜੰਗ ਦਾ ਹਾਲ ਪੁੱਛ ਰਿਹਾ ਹੈ)

ਮੌਲਵੀ : (ਪਾਣੀ ਪਿਲਾਉਂਦੇ ਹੋਏ) ਲਗਦਾ ਹੈ ਬੜੀ ਭਿਆਨਕ ਜੰਗ ਹੋ ਰਹੀ ਹੈ।

ਰਸ਼ੀਦ : (ਡਰ ਨਾਲ ਕੰਬਦਾ ਹੋਇਆ) ਕੁਝ ਨਾ ਪੁੱਛੋ ਮੌਲਵੀ ਸਾਹਿਬ ਸਰੀਰ ਕੰਬ ਜਾਂਦਾ ਹੈ ਉਹ ਪਲ ਯਾਦ ਕਰਕੇ, ਲੂ ਕੰਡੇ ਖੜੇ ਹੋ ਜਾਂਦੇ ਨੇ।

ਮੌਲਵੀ : ਪਰ ਨਵਾਬ ਸਾਹਿਬ ਦੀ ਫੌਜ ਤੇ ਹਰ ਲਿਹਾਜ 'ਤੋਂ ਕਾਫਰਾਂ ਉੱਤੇ ਭਾਰੀ ਸੀ।

ਵਜੀਦ : ਕਿਸੇ ਕੰਮ ਨਾ ਆਈਆਂ ਫ਼ੌਜਾਂ ਨਾ ਹਾਥੀ ਨਾ ਤੋਪਾਂ ਨਾ ਬੰਦੂਕਾਂ। ਜੰਗ ਸ਼ੁਰੂ ਹੋਣ ਤੋਂ ਪਹਿਲਾਂ ਤਾਂ ਲੱਗ ਰਿਹਾ ਸੀ ਕਿ ਇੱਕੋ ਹੱਲੇ ਵਿੱਚ ਹੀ ਮੁਗਲ ਫ਼ੌਜਾਂ ਕਾਫਰਾਂ ਨੂੰ ਧੂੜ ਚਟਾ ਦੇਣਗੀਆਂ। ਲੁੱਟ-ਮਾਰ ਦੇ ਲਾਲਚ ਨਾਲ ਆਏ ਲੋਕ ਤੋਪਾਂ ਦੀ ਸ਼ਕਲ ਵੇਖ ਕੇ ਹੀ ਕੇ ਭੱਜ ਗਏ। ਪਰ ਕਾਫਰਾਂ ਦਾ ਸਰਦਾਰ ਬੜਾ ਚਲਾਕ ਨਿਕਲਿਆ। ਉਸਦੀ ਫੌਜ ਨੇ ਜੰਗ ਚੋਂ ਭੱਜਣ ਦਾ ਨਾਟਕ ਰਚਾਇਆ ਤੇ ਸਾਰੀ ਮੁਗਲ ਸੈਨਾ ਨੂੰ ਮਗਰ ਲਾ ਕੇ ਤੋਪਾਂ ਦੀ ਮਾਰ ਹੇਠੋਂ ਪਰਾਂ ਲੈ ਗਿਆ। ਫਿਰ ਅਚਾਨਕ ਮੁੜ ਕੇ ਹਮਲਾ ਕਰ ਦਿੱਤਾ ਤੇ ਹੱਥੋ-ਹੱਥੀ ਲੜਾਈ ਵਿੱਚ ਭਿਅੰਕਰ ਮਾਰ ਕਾਟ ਸ਼ੁਰੂ ਕਰ ਦਿੱਤੀ। ਮੁਗਲ ਬਰਕਅੰਦਾਜ਼ ਅਤੇ ਤੀਰਅੰਦਾਜ਼ ਪਿੱਛੇ ਮੋਰਚਿਆਂ ਉੱਤੇ ਖੜੇ ਹੀ ਰਹਿ ਗਏ। ਕਾਫਰ ਇੰਨੇ ਜੋਸ਼ ਨਾਲ ਝੂੰਜਲਾ ਕੇ ਲੜ ਰਹੇ ਸਨ ਕਿ ਜਹਾਦ ਦੇ ਨਾਮ ਉੱਤੇ ਲੜਨ ਆਏ ਸਾਰੇ ਗਾਜ਼ੀ ਉਹਨ੍ਹਾਂ ਗਾਜਰ-ਮੂਲੀਆਂ ਵਾਂਗਰਾਂ ਵੱਢ ਸੁੱਟੇ ਹਰ ਪਾਸੇ ਹਾਏ ਤੌਬਾ ਮਚ ਗਈ, ਸਿਪਾਹੀਆਂ ਦੇ ਵੱਢੇ ਹੋਏ ਸਿਰ, ਧੜ ਨਾਲੋਂ ਵੱਖ ਹੋਏ ਤੜਫਦੇ ਅੰਗ...ਯਾ ਅੱਲ੍ਹਾ ਕੈਸਾ ਭਿਆਨਕ ਨਜ਼ਾਰਾ ਸੀ। ਮੁਗਲ ਫ਼ੌਜਾਂ ਜਾਨ ਬਚਾਉਣ ਲਈ ਪਿਛਾਂਹ ਨੂੰ ਭੱਜ ਪਈਆਂ ਪਰ ਕਾਫਰਾਂ ਨੇ ਪਿੱਛਾ ਕਰਕੇ ਸਭ ਨੂੰ ਵੱਢ ਸੁੱਟਿਆ...।

ਮੌਲਵੀ : ਯਾ ਮੇਰੇ ਮੌਲਾ ਆਪਣੇ ਬੰਦਿਆਂ ਨੂੰ ਸ਼ਕਤੀ ਦੇ। ਕੀ ਸ਼ੇਰ ਮੁਹੰਮਦ ਖਾਨ ਦਾ ਤਜ਼ਰਬਾ ਵੀ ਕਿਸੇ ਕੰਮ ਨਾ ਆਇਆ ?

ਰਸ਼ੀਦ : ਅੰਤ ਤੋੜੀ ਉਹੀ ਅੜਿਆ ਰਿਹਾ ਸਿੱਖਾਂ ਅੱਗੇ। ਇੱਕ ਵਾਰ ਤੇ ਉਸ ਨੇ ਕਾਫਰਾਂ ਨੂੰ ਲਗਭਗ ਦਬਾ ਹੀ ਲਿਆ ਸੀ ਕਿ...ਕਿ... ਅਚਾਨਕ ਮੌਤ ਦੀ ਹਨੇਰੀ ਝੁੱਲ ਪਈ...।

ਮੌਲਵੀ : ਮੌਤ ਦੀ ਹਨੇਰੀ, ਉਹ ਕਿੱਥੋਂ ਆਈ ?

ਵਜੀਦ : ਸਿੱਖਾਂ ਦਾ ਸਰਦਾਰ ਬੰਦਾ ਸਿੰਘ ਬਹਾਦਰ ਜੋ ਆਪ ਇੱਕ ਉੱਚੀ ਟਿੱਬੀ ਉੱਤੋਂ ਜੰਗ ਦਾ ਸੰਚਾਲਨ ਕਰ ਰਿਹਾ ਸੀ ਆਪਣੀ ਫੌਜ ਨੂੰ ਦਬਾਉ ਵਿੱਚ ਆਉਂਦਾ ਵੇਖ ਉਸ ਨੇ ਨਾ ਜਾਣੇ ਕਿੱਥੋਂ ਇੱਕ ਅੱਲ੍ਹਾਹੀ ਤੀਰ ਚਲਾ ਦਿੱਤਾ। ਉਹ ਤੀਰ..ਉਹ ਤੀਰ...ਮਾਨੋ ਜਿਵੇਂ ਸੌ ਤੋਪਾਂ ਦਾ ਇੱਕ ਗੋਲਾ ਬਣਾ ਕੇ ਚਲਾਇਆ ਹੋਵੇ, ਐਸਾ

ਵਿਸਫੋਟ ਹੋਇਆ ਕਿ ਮੁਗਲਾਂ ਦੇ ਸਾਰੇ ਮੋਰਚੇ ਤਹਿਸ-ਨਹਿਸ ਹੋ ਗਏ, ਸਾਰੀ ਜ਼ਮੀਨ ਇਸ ਤਰ੍ਹਾਂ ਹਿੱਲਣ ਲੱਗ ਪਈ ਜਿਵੇਂ ਭੁਚਾਲ ਆਇਆ ਹੋਵੇ, ਚੱਪੜ-ਝਿੜੀ ਪਿੰਡ ਦੀਆਂ ਸਾਰੀਆਂ ਨੀਹਾਂ ਹਿੱਲ ਗਈਆਂ ਤੇ ਇਮਾਰਤਾਂ ਢਹਿ ਪਈਆਂ, ਹਰ ਪਾਸੇ ਧੂਏਂ ਦਾ ਗੁਬਾਰ ਛਾ ਗਿਆ ਵੇਖਦੇ ਹੀ ਵੇਖਦੇ ਮੁਗਲਾਂ ਦੀਆਂ ਲਾਸ਼ਾਂ ਦੇ ਦੰਦਾਰ ਲੱਗਣੇਂ ਸ਼ੁਰੂ ਹੋ ਗਏ,...ਕਾਲਾ ਬਾਣਾ ਪਾਈ ਦਸ-ਬਾਰਾਂ ਹੱਥ ਉੱਚਾ ਇੱਕ ਸਾਇਆ ਮੁਗਲ ਫ਼ੌਜਾਂ ਵਿੱਚ ਫਿਰਦਾ ਸਬ ਨੂੰ ਭੈ-ਭੀਤ ਕਰਨ ਲੱਗ ਪਿਆ। ਡਰਦੇ ਮਾਰੇ ਸਿਪਾਹੀ ਜਿੰਨ ਭੂਤ ਆਖਦੇ ਹੋਏ ਮੈਦਾਨ ਵਿੱਚੋਂ ਭੱਜਣ ਲੱਗ ਪਏ। ਹਰ ਪਾਸੇ ਅਫਰਾ-ਤਫਰੀ ਦਾ ਮਹੌਲ ਛਾ ਗਿਆ...'ਭੱਜੋ'...'ਆਪਣੀ ਜਾਨ ਬਚਾ ਲਉ'... 'ਇਹ ਬੰਦਾ ਬਹਾਦਰ ਜਿੰਨ ਹੈ ਸਭ ਨੂੰ ਮਾਰ ਸੁੱਟੇਗਾ'... 'ਉਸ ਦੇ ਮੂੰਹ ਵਿੱਚੋਂ ਅੱਗ ਦੀਆਂ ਲਾਟਾਂ ਨਿਕਲ ਰਹੀਆਂ ਨੇ ਸਭ ਨੂੰ ਸਾੜ ਦੇਣਗੀਆਂ'.... 'ਉਹ ਕੋਈ ਦੈਂਤ ਹੈ ਜਿਉਂਦੇ ਸਿਪਾਹੀਆਂ ਨੂੰ ਨਿਗਲ ਰਿਹਾ ਹੈ'...ਬਚਾਓ-ਬਚਾਓ, ਦੌੜੋ-ਭਜਾਈ ਵਿੱਚ ਇਹੋ ਅਵਾਜ਼ਾਂ ਚਾਰੇ ਪਾਸੇ ਸੁਣਾਈ ਦੇ ਰਹੀਆਂ ਸਨ...।

ਮੌਲਵੀ : ਇਸਦਾ ਮਤਲਬ ਜ਼ਰੂਰ ਉਹ ਕਾਫਰ ਬੰਦਾ ਤੰਤਰ-ਮੰਤਰ ਕਰਨ ਵਾਲਾ ਕੋਈ ਜਿੰਨ ਹੈ। ਪਰ ਐਸਾ ਕਰਾਮਾਤੀ ਤੀਰ ਕਿਸੇ ਜਿੰਨ ਦਾ ਨਹੀਂ ਹੋ ਸਕਦਾ,ਜ਼ਰੂਰ ਇਹ ਸ਼ਖਸ ਅੱਲਾਹੀ ਸ਼ਕਤੀ ਵੀ ਰੱਖਦਾ ਹੈ?

ਰਸ਼ੀਦ : ਹਾਂ ਮੌਲਵੀ ਸਾਹਿਬ, ਜਦੋਂ ਮੈਂ ਜਾਨ ਬਚਾਉਣ ਲਈ ਝਾੜੀਆਂ ਵਿੱਚ ਲੁਕਿਆ ਬੈਠਾ ਸਾਂ, ਉਦੋਂ ਮੈਂ ਕੁਝ ਸਿੱਖਾਂ ਨੂੰ ਆਪਣੀ ਕੰਨੀ ਸੁਣਿਆ ਗੱਲਾਂ ਕਰਦੇ ਹੋਏ ਕਿ "ਇਹ ਇੱਕ ਤੀਰ ਉਹਨ੍ਹਾਂ ਪੰਜਾਂ ਤੀਰਾਂ ਵਿੱਚੋਂ ਇੱਕ ਸੀ ਜੋ ਉਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤੇ ਸਨ"।

ਮੌਲਵੀ : (ਸੋਚ ਕੇ) ਅੱਛਾ ! ਇੰਝ ਤੇ ਇਹ ਵੀ ਸੱਚ ਹੋਇਆ ਕਿ ਗੁਰੂ ਗੋਬਿੰਦ ਸਿੰਘ ਅੱਲ੍ਹਾ ਦੇ ਭੇਜੇ ਹੋਏ ਪੈਗੰਬਰ ਸਨ। ਮਰਦਿਕਾਮਲ ਮਜ਼ਹਬੀ ਰਾਹਬਰ ਸਨ। ਫਿਰ ਕੀ ਹੋਇਆ ?

ਵਜੀਦ : ਫੌਜ ਦਾ ਹੌਸਲਾ ਵਧਾਉਣ ਲਈ ਨਵਾਬ ਸਾਹਿਬ ਨੇ ਹਾਥੀਆਂ ਨੂੰ ਹੁਕਮ ਦਿੱਤਾ ਕਿ ਉਹ ਅੱਗੇ ਵਧ ਕੇ ਕਾਫਰਾਂ ਨੂੰ ਕੁਚਲ ਸੁੱਟਣ। ਪਰ ਕਾਫਿਰ ਇੰਨੀ ਬਹਾਦਰੀ ਨਾਲ ਲੜ ਰਹੇ ਸਨ ਕਿ

ਉਹ ਪੂਛਾਂ ਫੜ ਕੇ ਹਾਥੀਆਂ ਉੱਪਰ ਜਾ ਚੜੇ ਤੇ ਹਾਥੀਆਂ ਨੂੰ ਮੋੜ ਕੇ ਉਲਟਾ ਮੁਗਲਾਂ ਉੱਪਰ ਹੀ ਚੜ੍ਹਾ ਦਿੱਤਾ। ਇੰਝ ਨਵਾਬ ਸਾਹਿਬ ਦੇ ਆਪਣੇ ਹਾਥੀ ਮੁਗਲਾਂ ਨੂੰ ਮਿੱਧਦੇ ਹੋਏ ਪਿਛਾਂਹ ਨੂੰ ਭੱਜਨ ਲੱਗ ਪਏ....।

ਰਸ਼ੀਦ : ਸੁੱਚਾ ਨੰਦ ਦੀ ਫੌਜ ਪਿੱਠ ਵਿਖਾ ਕੇ ਭੱਜ ਗਈ ਤੇ ਉਹ ਆਪ ਸਿੱਖਾਂ ਹੱਥੋਂ ਗਿਰਫਤਾਰ ਹੋ ਗਿਆ। ਸ਼ੇਰ ਮੁਹੰਮਦ ਖਾਨ ਵੀ ਲੜਦਾ ਹੋਇਆ ਸ਼ਹੀਦ ਹੋ ਗਿਆ। ਨਵਾਬ ਵਜ਼ੀਰ ਖਾਂ ਨੇ ਆਪ ਅੱਗੇ ਹੋ ਕੇ ਸਿੱਖ ਆਗੂ ਬਾਜ਼ ਸਿੰਘ ਨੂੰ ਲਲਕਾਰਿਆ ਤੇ ਆਪਣਾ ਨੇਜਾ ਉਸ ਉੱਤੇ ਚਲਾ ਦਿੱਤਾ ਪਰ ਉਸ ਚੁਕੰਨੇ ਸਿੱਖ ਨੇ ਨਵਾਬ ਸਾਹਿਬ ਦਾ ਨੇਜਾ ਖੋ ਕੇ ਉਹਨਾਂ ਦੇ ਘੋੜੇ ਦੇ ਸਿਰ ਵਿੱਚ ਐਸਾ ਮਾਰਿਆ ਕਿ ਘੋੜਾ ਉੱਥੇ ਹੀ ਢੇਰੀ ਹੋ ਗਿਆ। ਵਜ਼ੀਰ ਖਾਂ ਤਲਵਾਰ ਲੈ ਕੇ ਅੱਗੇ ਵਧਿਆ ਹੀ ਸੀ ਕਿ ਇੱਕ ਹੋਰ ਸਿੱਖ ਸਰਦਾਰ ਫਤਿਹ ਸਿੰਘ ਨੇ ਮਿਆਨ ਵਿੱਚੋਂ ਕ੍ਰਿਪਾਨ ਧੂਹ ਲਈ ਤੇ ਇੰਨੀ ਜ਼ੋਰ ਨਾਲ ਵਜ਼ੀਰ ਖਾਂ ਦੀ ਪੇਟੀ ਉੱਤੇ ਮਾਰੀ ਕਿ ਉਹ ਮੋਢੇ ਤੋਂ ਲੈ ਕੇ ਕਮਰ ਤੱਕ ਚੀਰਦੀ ਹੋਈ ਨਿਕਲ ਗਈ। ਵਜ਼ੀਰ ਖਾਂ ਉੱਥੇ ਹੀ ਢੇਰੀ ਹੋ ਗਿਆ, ਫਿਟਕਾਰਾਂ ਪਾਉਂਦੇ ਸਿੱਖ ਵਜ਼ੀਰ ਖਾਂ ਦੇ ਮੁਰਦਾ ਸਰੀਰ ਨੂੰ ਜੁੱਤੀਆਂ ਮਾਰਨ ਲੱਗ ਪਏ, ਉਸ ਉੱਤੇ ਥੁੱਕਦੇ ਤੇ ਠੋਕਰਾਂ ਮਾਰਦੇ। ਇੱਕ ਸਿੱਖ ਨੇ ਉਸਦਾ ਸਿਰ ਵੱਢ ਕੇ ਨੇਜ਼ੇ ਉੱਤੇ ਟੰਗ ਲਿਆ ਤੇ ਜਿਉਂ ਹੀ ਮੁਗਲ ਫ਼ੌਜਾਂ ਨੂੰ ਵਿਖਾਇਆ ਸਾਰੇ ਪਾਸੇ ਹਾਹਾਕਾਰ ਮਚ ਗਈ। ਸਭ ਪਾਸੇ ਭਾਜੜ ਪੈ ਗਈ। ਹਰ ਕੋਈ ਆਪਣੀ ਜਾਨ ਬਚਾਉਣ ਲਈ ਸੁਰੱਖਿਅਤ ਥਾਵਾਂ ਵੱਲ ਭੱਜਨ ਲੱਗਾ ਪਰ ਸਿੱਖ ਲਗਾਤਾਰ ਪਿੱਛਾ ਕਰਕੇ ਸਭ ਨੂੰ ਜਹਾਨੋਂ ਪਾਰ ਬੁਲਾਉਂਦੇ ਰਹੇ। ਹਜ਼ਾਰਾਂ ਦੇ ਲਸ਼ਕਰ ਵਿੱਚੋਂ ਕੁਝ ਸੈਂਕੜੇ ਹੀ ਜਾਨ ਬਚਾ ਕੇ ਭੱਜ ਸਕੇ...।

ਵਜੀਦ : ਹੁਣ ਬੰਦਾ ਸਿੰਘ ਦੀਆਂ ਫ਼ੌਜਾਂ ਸਿੱਧੀਆਂ ਸਰਹੰਦ ਸ਼ਹਿਰ ਵੱਲ ਚੜ੍ਹਾਈ ਕਰ ਰਹੀਆਂ ਨੇ, ਅੱਲ੍ਹਾ ਹੀ ਜਾਣੇ ਸ਼ਹਿਰ ਦਾ ਕੀ ਬਣੇਗਾ, ਕੋਈ ਮਹਿਲ-ਮਾੜੀ, ਹਵੇਲੀ, ਔਰਤ, ਬੱਚਾ, ਬੁੱਢਾ ਬਚੇਗਾ ਵੀ ਜਾਂ ਨਹੀਂ....।

ਮੌਲਵੀ ਅੱਲ੍ਹਾ ਰਹਿਮ ਕਰੇ। ਚਲੋ ਛੇਤੀ ਕਰੋ ਅਸੀਂ ਵੀ ਕਿਸੇ ਸੁਰੱਖਿਅਤ ਥਾਂ ਤੇ ਜਾ ਕੇ ਲੁਕ ਜਾਈਏ...।

* * *

ਵਾਰ : ਵਾਰੀ ਹੁਣ ਆ ਗਈ, ਗੁਰੂ ਮਾਰੀ ਸਰਹੰਦ ਦੀ,
ਖਾਲਸੇ ਯਾਦ ਆਂਵਦੀ, ਇੱਕ-ਇੱਕ ਗੁਰੂ ਫਰਜ਼ੰਦ ਦੀ,
ਤੁਰ ਪਏ ਵਜ਼ੀਰਾ ਮਾਰ ਕੇ, ਫਿਕਰ ਨਾਂ ਕੀਤੀ ਸੰਝ ਦੀ,
ਆਖਣ ਕੰਧਾਂ ਢਾਉਂਣੀਆਂ, ਜਿੱਥੇ ਉਸਾਰੀ ਕੰਧ ਸੀ ।

## - ਨੌਵਾ ਸੀਨ -

(ਮੰਚ ਉੱਤੇ ਸਿੱਖ ਯੋਧੇ, ਵਜ਼ੀਰ ਖਾਂ ਦਾ ਵੱਡਿਆ ਸਿਰ ਨੇਜ਼ੇ ਉੱਤੇ ਟੰਗੀ, ਤੇ ਸੁੱਚਾ ਨੰਦ ਦੇ ਨੱਕ ਵਿੱਚ ਨਕੇਲ ਪਾਈ ਉਸ ਨੂੰ ਜੁੱਤੀਆਂ ਮਾਰਦੇ ਹੋਏ ਪ੍ਰਵੇਸ਼ ਕਰਦੇ ਹਨ)

ਸੁੱਚਾ ਨੰਦ : (ਤਰਲੇ ਪਾਉਂਦਾ) ਬਖ਼ਸ਼ ਦਿਉ! ਮੈਨੂੰ ਬਖ਼ਸ਼ ਦਿਉ ਸਿੰਘੋ! ਤੁਹਾਨੂੰ ਰੱਬ ਦਾ ਵਾਸਤਾ ਜੇ। ਹੁਣ ਤੇ ਮੇਰਾ ਇਹ ਹਾਲ ਸਾਰੇ ਸ਼ਹਿਰ ਨੇ ਵੇਖ ਲਿਆ ਏ,...ਮੇਰੀ ਸਾਰੀ ਦੌਲਤ ਲੈ ਲਉ, ਹਵੇਲੀ ਲੈ ਲਉ, ਪਰ ਜਾਨ ਬਖ਼ਸ਼ ਦਿਉ....ਜਾਨ ਬਖ਼ਸ਼ ਦਿਉ...।

ਸਿੰਘ-1 : ਤੇਰੇ ਵਰਗੇ ਪਾਪੀ ਨੂੰ ਤੇ ਨਰਕਾਂ ਵਿੱਚ ਵੀ ਥਾਂ ਨਹੀਂ ਮਿਲਣੀ। ਮਾਰੋ ਜੁੱਤੀਆਂ...(ਸਾਰੇ ਜੁੱਤੀਆਂ ਮਾਰਦੇ ਹਨ)....।

ਸੁੱਚਾ ਨੰਦ : ਗਲਤੀ ਹੋ ਗਈ, ਇੱਕ ਵਾਰੀ ਛੱਡ ਦਿਉ, ਅੱਗੇ ਤੋਂ ਕੋਈ ਮਾੜਾ ਕੰਮ ਨਹੀਂ ਕਰਾਂਗਾ, ਆਖੋ ਤੇ ਮੈਂ ਸ਼ਹਿਰ ਛੱਡ ਕੇ ਚਲਾ ਜਾਵਾਂਗਾ, ਮੇਰੇ ਤੇ ਤਰਸ ਖਾਓ ...।

ਸਿੰਘ-2 : ਪਾਪੀਆ,ਤੈਨੂੰ ਤਰਸ ਆਇਆ ਸੀ ਛੋਟੇ ਸਾਹਿਬਜਾਦਿਆਂ ਉੱਤੇ? ਉਇ ਕਮੀਨਿਆ ਤੂੰ ਤੇ ਹਿੰਦੂ ਸੈਂ, ਫਿਰ ਵੀ ਤੂੰ ਹੀ ਸਭ ਤੋਂ ਵੱਧ ਉਕਸਾਇਆ ਵਜ਼ੀਰ ਖਾਂ ਨੂੰ, ਅਖੇ, " ਸੱਪ ਨੂੰ ਰੁੱਡ ਵਿੱਚੋਂ ਕੱਢਣਾ ਹੈ ਤੇ ਪਹਿਲਾਂ ਉਸ ਦੇ ਸਪੋਲਿਆਂ ਦੇ ਸਿਰ ਮਿੱਧ ਦਿਉ"। ਉਇ ਜ਼ਾਲਮਾ ਤੇਰੇ ਨਾਲੋਂ ਤੇ ਉਹ ਮਲੇਰਕੋਟਲੀਆ ਸ਼ੇਰ ਮੁਹੰਮਦ ਖਾਂ ਹੀ ਚੰਗਾ ਜਿੰਨੇਂ ਮੁਸਲਮਾਨ ਹੋ ਕੇ ਵੀ ਬੱਚਿਆਂ ਉੱਤੇ ਜ਼ਬਰ ਕੀਤੇ ਜਾਣ ਦਾ ਵਿਰੋਧ ਕੀਤਾ। ਤੇ ਹੁਣ ਤੂੰ ਵੇਖੀਂ ਸਿੰਘ ਤੇਰੇ ਬਾਲ ਬੱਚਿਆਂ ਤੇ ਖਾਨਦਾਨ ਦਾ ਕਿੰਝ ਖੁਰਾਖੋਜ਼ ਮਿਟਾਉਂਦੇ ਨੇ, ਤੂੰ ਆਪਣੀਆਂ ਅੱਖਾਂ ਨਾਲ ਵੇਖੀਂ ਨਰਕੀਆ....।

ਸਿੰਘ-1 : (ਸੁੱਚਾ ਨੰਦ ਨੂੰ ਠੋਕਰਾਂ ਮਾਰਦੇ ਹੋਏ).... ਪਰ ਅਫਸੋਸ ਤੇਰੇ ਵਰਗੇ ਨਰਕਾਂ ਦੇ ਭਾਗੀ ਨੂੰ ਉਹ ਨਜ਼ਾਰਾ ਵੀ ਨਹੀਂ ਵਿਖਾ ਸਕਦੇ।....ਸਾਨੂੰ ਸਾਡੇ ਜਥੇਦਾਰ ਬਾਬਾ ਬੰਦਾ ਸਿੰਘ ਬਹਾਦਰ ਨੇ

ਰੋਕ ਰੱਖਿਆ ਕਿ ਸ਼ਹਿਰ ਵਿੱਚ ਕਿਸੇ ਬੱਚੇ-ਔਰਤ-ਬਜ਼ੁਰਗ ਤੇ ਨਿਹੱਥੇ ਉੱਤੇ ਕਿਰਪਾਨ ਨਹੀਂ ਚੁੱਕਣੀ। ਨਹੀਂ ਤੇ ਅਸਾਂ ਤੇ ਕਸਮਾਂ ਖਾਧੀਆਂ ਸਨ ਕਿ ਸਰਹੰਦ ਦੇ ਹਰ ਘਰ ਨੂੰ ਕਾਵਾਂ ਦੇ ਅੱਡੇ ਬਣਾ ਕੇ ਕੀ ਦਮ ਲਵਾਂਗੇ।

ਸਿੰਘ-2 : ਸਾਡਾ ਖੂਨ ਖੌਲ ਰਿਹਾ...ਰਹਿ ਰਹਿ ਕੇ ਬਦਲੇ ਦੀ ਅੱਗ ਭੜਕ ਰਹੀ ਐ ਪਰ...।

ਸਿੰਘ-3 : (ਕੋਲ ਆ ਕੇ) ....ਖਾਲਸਾ ਜੀ-ਖਾਲਸਾ ਜੀ, ਜਿਉਂ ਹੀ ਸਿੰਘ ਸੂਰਮੇ ਸਾਹਿਬਜਾਦਿਆਂ ਦੀ ਸ਼ਹੀਦੀ ਵਾਲੀ ਹਵੇਲੀ ਵਿੱਚ ਦਾਖਲ ਹੋਏ ਤੇ ਉਸ ਦੀਵਾਰ ਨੂੰ ਵੇਖ ਕੇ ਬਦਲੇ ਦੀ ਅੱਗ ਹੋਰ ਭੜਕ ਗਈ, ਸਿੰਘਾਂ ਜੈਕਾਰੇ ਗਜਾਏ ਤੇ ਟੁੱਟ ਪਏ ਗੁਰੂ ਮਾਰੀ ਸਰਹੰਦ ਨੂੰ ਸਵਾਹ ਦਾ ਢੇਰ ਬਣਾਉਣ ਲਈ।

ਸਿੰਘ-1 : ਖਾਲਸਾ ਜੀ ਕਰ ਲਉ ਕਸਮਾਂ ਪੂਰੀਆਂ ਤੇ ਸਰਹੰਦ ਦੀ ਇੱਟ ਨਾਲ ਇੱਟ ਵਜਾ ਦਿਉ ।(ਸਾਰੇ ਜੈਕਾਰੇ ਗਜਾਉਂਦੇ ਹੋਏ ਇੱਕ ਪਾਸੇ ਲੰਘ ਜਾਂਦੇ ਹਨ।ਸੁੱਚਾ ਨੰਦ ਘਸੀਟਿਆ ਜਾਂਦਾ ਪਿੱਛੇ ਤਰਲੇ ਪਾਉਂਦਾ ਜਾਂਦਾ ਹੈ)

ਪਿੱਠ ਭੂਮੀ : (ਲੋਕਾਂ ਦੇ ਚੀਕਚਿਹਾੜੇ,ਕਤਲੇਆਮ ਤੇ ਮਹਿਲ ਮਾੜੀਆਂ ਦੇ ਢਾਹੇ ਜਾਣ ਦੀਆਂ ਅਵਾਜਾਂ ਤੇ ਬੋਲੇ ਸੋ ਨਿਹਾਲ ਦੇ ਨਾਅਰੇ...)

* * *

## – ਦਸਵਾਂ ਸੀਨ –

( ਇੱਕ ਮੁਸਲਮਾਨ ਨਾਲ ਉਸਦੀ ਔਰਤ ਗੋਦੀ ਬੱਚਾ ਚੁੱਕੀ ਭੱਜੀ ਜਾ ਰਹੀ ਹੈ ਤੇ ਸਿੰਘ ਘੇਰ ਲੈਂਦੇ ਹਨ)

ਔਰਤ : ਸਾਡਾ ਕੋਈ ਕਸੂਰ ਨਹੀਂ ਸਾਨੂੰ ਬਖ਼ਸ਼ ਦਿਉ, (ਬੱਚਾ ਅੱਗੇ ਕਰਕੇ) ਇਸ ਬੱਚੇ ਦੀ ਜਾਨ ਦਾ ਵਾਸਤਾ, ਤੁਹਾਨੂੰ ਤੁਹਾਡੇ ਗੁਰੂ ਦਾ ਵਾਸਤਾ... ਸਾਨੂੰ ਜਾਣ ਦਿਉ...।

ਸਿੰਘ : ਆਪਣੇ ਬੱਚਿਆਂ ਦੀ ਜਾਨ ਬੜੀ ਪਿਆਰੀ ਆ ਪਾਪੀਓ! ਪਰ ਕੀ ਉਹ ਬੱਚੇ ਨਹੀਂ ਸਨ? ਜਿੰਨ੍ਹਾਂ ਨੂੰ ਨੀਹਾਂ ਵਿੱਚ ਚਿਣੇ ਜਾਂਦਿਆਂ ਸਾਰੇ ਸ਼ਹਿਰ ਨੇ ਤਮਾਸ਼ੇ ਵਾਂਗ ਵੇਖਿਆ ਸੀ। ਉਹਨ੍ਹਾਂ ਉੱਤੇ ਤਰਸ ਨਾ ਆਇਆ ਤੁਹਾਨੂੰ ਦੋਜ਼ਖੀਓ।

ਮੁਸਲਮਾਨ : ਆਸਰਾ ਦਿਉ ਸਰਦਾਰ ਜੀ, ਮਾਫ ਕਰ ਦਿਉ, ਅਸੀਂ ਤੇ ਗ਼ਰੀਬ ਲੋਕ ਆਂ ਸਾਡੀ ਕੌਣ ਸੁਣਦਾ ਸਰਕਾਰੇ-ਦਰਬਾਰੇ। ਅਸੀ ਤੇ ਹਾਕਮਾਂ ਦੇ ਹੁਕਮ ਦੇ ਮਾਰੇ ਉੱਥੇ ਗਏ ਸਾਂ।

ਔਰਤ : ਸਾਨੂੰ ਤੇ ਜ਼ਬਰਦਸਤੀ ਤਮਾਸ਼ਬੀਨ ਬਣਾਇਆ ਗਿਆ ਸੀ। ਤੁਹਾਡੇ ਪੈਰੀਂ ਪੈਂਦੇ ਹਾਂ, ਸਾਨੂੰ ਛੱਡ ਦਿਉ। ਸਾਡੀ ਜਾਨ ਤੁਹਾਡੇ ਆਸਰੇ ਤੇ ਹੀ ਟਿਕੀ ਆ, ਅਸੀ ਗ਼ਰੀਬ ਆਂ ਸਾਨੂੰ ਆਸਰਾ ਦਿਉ ਸਰਦਾਰ ਜੀ, ਆਸਰਾ ਦਿਓ....।

ਸਿੱਖ : ਫਿਕਰ ਨਾ ਕਰੋ ਪਾਪੀਓ, ਖਾਲਸਾ ਸ਼ਰਨ ਮੰਗਨ ਵਾਲਿਆਂ ਨੂੰ ਨਿਰਾਸ਼ ਨਹੀਂ ਕਰਦਾ ਨਾਲੇ ਔਰਤਾਂ, ਬੱਚਿਆਂ ਤੇ ਨਿਹੱਥਿਆਂ ਉੱਤੇ ਖਾਲਸਾਈ ਕਿਰਪਾਨ ਕਦੇ ਨਹੀਂ ਉੱਠਦੀ। ਤੁਸੀ ਤੇ ਵੈਸੇ ਵੀ ਖਾਲਸੇ ਦੀ ਈਨ ਮੰਨ ਲਈ ਆ ।(ਦੂਜੇ ਸਿੰਘ ਨੂੰ ਅਵਾਜ਼ ਮਾਰਦਾ ਹੈ) .... ਨਿਹਾਲ ਸਿੰਘਾ, ...ਇਹਨਾਂ ਨੂੰ ਸਹੀ ਸਲਾਮਤ ਸ਼ਹਿਰ ਤੋਂ ਬਾਹਰ ਛੱਡ ਆ। ਜਾ....।

ਨਿਹਾਲ ਸਿੰਘ : ਜੋ ਹੁਕਮ ਖਾਲਸਾ ਜੀ।

ਸਾਰੇ ਸਿੰਘ : ਜੈਕਾਰੇ ਛੱਡਦੇ ਨੇ।

* * *

## – ਗਿਆਰਵਾਂ ਸੀਨ –

(ਮੰਚ ਉੱਤੇ ਦੋ-ਤਿੰਨ ਸਿੰਘਾਂ ਦਾ ਪ੍ਰਵੇਸ਼ ਹੁੰਦਾ ਹੈ, ਜਿੰਨ੍ਹਾਂ ਦੇ ਹੱਥਾਂ ਵਿੱਚ ਪੋਥੀਆਂ ਤੇ ਵਹੀ ਖਾਤੇ ਫੜੇ ਹੋਏ ਹਨ, ਨਾਲ ਦੋ ਟੰਢੋਰੇ ਵਾਲੇ ਵੀ ਹਨ)

ਸਿੰਘ-। : ਬਈ ਖਾਲਸਾ ਜੀ ਬਾਬਾ ਬੰਦਾ ਸਿੰਘ ਬਹਾਦਰ ਜੀ ਪੰਜਾਬ ਦੇ ਆਮ ਲੋਕਾਂ ਦੀ ਹਾਲਤ ਚੰਗੀ ਤਰ੍ਹਾਂ ਜਾਣਦੇ ਨੇ। ਉਹ ਚਹੁੰਦੇ ਨੇ ਕਿ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਦੀ ਕਿਰਪਾ ਨਾਲ ਮਿਲੇ ਖਾਲਸਾ ਰਾਜ ਵਿੱਚ ਸਾਰੇ ਕਿਰਤੀ-ਕਾਮੇ ਤੇ ਗ਼ਰੀਬ-ਗ਼ੁਰਬੇ ਰੱਜ ਕੇ ਖਾਣ ਤੇ ਖੁਸ਼ ਰਹਿਣ। ਵਾਹ !

ਸਿੰਘ-2 : ਖਾਲਸਾ ਜੀ ਜਿੰਮੀਦਾਰੀ ਪ੍ਰਥਾ ਖਤਮ ਕਰਕੇ ਤੇ ਬਾਬਾ ਜੀ ਸਭ ਦੇ ਦਿਲਾਂ ਤੇ ਰਾਜ ਕਰ ਗਏ । ਹੁਣ ਕਿਸੇ ਕਿਸਾਨ ਨੂੰ ਆਪਣੀ ਖ਼ੂਨ ਪਸੀਨੇ ਨਾਲ ਉਗਾਈ ਫਸਲ ਦਾ ਹਿੱਸਾ ਕਿਸੇ ਹਾਕਮ ਨੂੰ ਨਹੀਂ ਦੇਣਾ ਪਵੇਗਾ, ਇਹ ਵੀ ਤੇ ਗੁਰੂ ਜੀ ਦਾ ਅਮੁੱਕ ਪ੍ਰਸ਼ਾਦ ਈ ਹੋਇਆ ਪੰਜਾਬ ਦੇ ਲੋਕਾਂ ਲਈ।

ਸਿੰਘ : (ਟੰਢੋਰੇ ਵਾਲਿਆਂ ਨੂੰ) ਸਿੰਘ ਜੀ ਖਾਲਸਾ ਰਾਜ ਦੇ ਨਵੇਂ ਕਨੂੰਨ ਅਤੇ ਸੁਧਾਰਾਂ ਤੋਂ ਆਮ ਜਨਤਾ ਨੂੰ ਜਾਣੂ ਕਰਵਾਇਆ ਜਾਵੇ। ( ਇੱਕ ਪਾਸੇ ਟੰਢੋਰਾ ਸ਼ੁਰੂ ਹੁੰਦਾ ਹੈ ਤੇ ਦੂਜੇ ਪਾਸੇ ਜ਼ਿਮੀਦਾਰ ਆਪਣੀਆਂ ਖਿਲਤਾਂ,ਜਗੀਰਾਂ ਦੀਆਂ ਲਿਖਤਾਂ, ਸਿੰਘਾਂ ਨੂੰ ਭੇਟ ਕਰੀ ਜਾ ਰਹੇ ਹਨ ਹੋ ਕਿ ਬਾਦ ਵਿੱਚ ਸਾੜੇ ਜਾਣਗੇ।)

ਟੰਢੋਰਚੀ-1 : ਸੁਣੋ-ਸੁਣੋ-ਸੁਣੋ...।(ਡਨ-ਡਨ-ਡਨ-ਡਨ-ਡਨ)
ਹਰ ਆਮ ਅਤੇ ਖਾਸ ਨੂੰ ਇਹ ਇਤਲ੍ਹਾ ਕੀਤੀ ਜਾਂਦੀ ਹੈ ਕਿ ਹੁਣ ਤੱਕ ਸਾਰੇ ਪੰਜਾਬ ਵਿੱਚੋਂ ਧਾੜਵੀ ਤੇ ਅੱਤਿਅਚਾਰੀ ਮੁਗਲਾਂ ਦਾ ਸਫਾਇਆ ਕਰਕੇ ਖਾਲਸਾ ਰਾਜ ਸਥਾਪਿਤ ਕੀਤਾ ਜਾ ਚੁੱਕਿਆ ਹੈ।

ਟੰਢੋਰਚੀ-2 : ਸਾਰੇ ਖਾਲਸਾ ਰਾਜ ਵਿੱਚੋਂ ਜ਼ਿਮੀਦਾਰੀ ਪ੍ਰਥਾ ਨੂੰ ਸਦਾ-ਸਦਾ ਲਈ ਖਤਮ ਕਰ ਦਿੱਤਾ ਗਿਆ ਹੈ। ਹੁਣ ਕਿਸੇ ਵੀ ਕਿਸਾਨ ਨੂੰ ਆਪਣੀ ਫਸਲ ਦਾ ਹਿੱਸਾ ਕਿਸੇ ਜ਼ਿੰਮੀਦਾਰ ਨੂੰ ਨਹੀਂ ਦੇਣਾ ਪਵੇਗਾ।
ਨਾਲੇ ਇਹ ਵੀ ਐਲਾਨ ਕੀਤਾ ਜਾਂਦਾ ਹੈ ਕਿ ਜੋ ਕੋਈ ਵੀ ਕਿਸਾਨ ਜਿਸ ਜ਼ਮੀਨ ਉੱਤੇ ਵੀ ਹੱਲ ਚਲਾ ਰਿਹਾ ਹੈ ਅੱਜ ਤੋਂ ਉਸ ਜ਼ਮੀਨ ਦਾ ਮਾਲਕ ਹੋਵੇਗਾ, ਭਾਵੇਂ ਉਹ ਹਿੰਦੂ ਹੋਵੇ, ਸਿੱਖ ਹੋਵੇ ਜਾਂ ਮੁਸਲਮਾਨ ਹੋਵੇ।(ਡਨ-ਡਨਾਡਨ-ਡਨ)

ਟੰਢੋਰਚੀ-1 : ਸਰਹੰਦ ਸ਼ਹਿਰ ਵਿੱਚ ਜੋ ਹੋਇਆ ਸੋ ਹੋਇਆ, ਹੁਣ ਅੱਗੇ ਵਾਸਤੇ ਕਿਸੇ ਵੀ ਮੁਸਲਮਾਨ, ਔਰਤ, ਬੱਚੇ, ਬਜ਼ੁਰਗ ਉੱਤੇ ਧਰਮ ਦੇ ਨਾਮ ਉੱਤੇ ਹਥਿਆਰ ਨਾ ਚੁੱਕਿਆ ਜਾਵੇ।ਖਾਲਸਾ ਰਾਜ ਵਿੱਚ ਰਹਿ ਰਹੇ ਸਾਰੇ ਮੁਸਲਮਾਨਾਂ ਨੂੰ ਪੂਰਨ ਧਾਰਮਿਕ ਅਜ਼ਾਦੀ ਹੋਵੇਗੀ ਕਿ ਉਹ ਬਿਨਾ ਕਿਸੇ ਖ਼ੌਫ ਦੇ ਮਸਜਿਦ ਵਿੱਚ ਬਾਂਗ ਦੇਣ, ਈਦ ਮਨਾਉਣ, ਰੋਜ਼ੇ ਰੱਖਣ ਤੇ ਨਮਾਜ਼ਾਂ ਪੜਨ।ਮੁਸਲਮਾਨ ਹੋਣ ਦੇ ਬਾਵਜੂਦ ਉਹਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਜਜ਼ੀਆ ਕਰ ਵੀ ਨਹੀਂ ਦੇਣਾ ਪਵੇਗਾ। (ਡਨ-ਡਨ-ਡਨ-ਡਨ-ਡਨ-ਡਨ)...

ਟੰਢੋਰਚੀ-2 : ਖਾਲਸਾ ਰਾਜ ਦੀ ਰਾਜਧਾਨੀ ਲੋਹਗੜ੍ਹ ਹੋਵੇਗੀ, ਤੇ ਸਰਹੰਦ ਦੇ ਸੂਬੇਦਾਰ ਭਾਈ ਬਾਜ਼ ਸਿੰਘ ਹੋਣਗੇ।ਹਰੇਕ ਆਮ ਆਦਮੀ ਨੂੰ ਇਹ ਪੂਰਾ ਅਧਿਕਾਰ ਹੈ ਕਿ ਉਹ ਕੋਈ ਵੀ ਸ਼ਿਕਾਇਤ ਜਾਂ ਦਰਖਾਸਤ ਲੈ ਕੇ ਸਿੱਧਾ ਬਾਬਾ ਬੰਦਾ ਸਿੰਘ ਕੋਲ ਹਾਜ਼ਰ ਹੋ

| | | |
|---|---|---|
| | | ਸਕਦਾ ਹੈ, ਵਾਹਿਗੁਰੂ ਦੀ ਕਿਰਪਾ ਨਾਲ ਉਸਨੂੰ ਖਾਲੀ ਹੱਥ ਨਹੀਂ ਮੋੜਿਆ ਜਾਵੇਗਾ।(ਡਨ-ਡਨ-ਡਨ-ਡਨ-ਡਨ-ਡਨ) |
| ਟੰਢੋਰਚੀ-1 | : | ਪਿਛਲੇ ਅੱਤਿਆਚਾਰੀ ਅਤੇ ਜ਼ਾਲਮ ਹਕੂਮਤ ਵੇਲੇ ਦੇ ਸਾਰੇ ਰਿਸ਼ਵਤਖੋਰ ਤਹਿਸੀਲਦਾਰਾਂ ਅਤੇ ਮਾਲਖਾਨੇ ਦੇ ਸਰਕਾਰੀ ਮੁਲਾਜ਼ਮਾਂ ਨੂੰ ਤੱਤਪਰ ਬਰਖ਼ਾਸਤ ਕੀਤਾ ਜਾਂਦਾ ਹੈ। ਤੇ ਉਹਨਾਂ ਦੀ ਥਾਂ ਨੇਕ ਅਤੇ ਉੱਚੇ ਆਜਰਣ ਵਾਲੇ ਗੁਰੂ ਦੇ ਸਿੱਖਾਂ ਨੂੰ ਨਿਯੁਕਤ ਕੀਤਾ ਜਾਂਦਾ ਹੈ।(ਡਨ-ਡਨ-ਡਨ-ਡਨ-ਡਨ-ਡਨ-)। |
| ਟੰਢੋਰਚੀ-2 | : | ਅੱਜ ਤੋਂ ਸਿੱਖ ਰਾਜ ਦਾ ਨਵਾਂ ਸੰਮਤ ਚਲਾਇਆ ਗਿਆ ਹੈ ਤੇ ਵਾਹਿਗੁਰੂ ਸੱਚੇ ਪਾਤਸ਼ਾਹ ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਦਾ ਨਵਾਂ ਸਿੱਕਾ ਵੀ ਜਾਰੀ ਕੀਤਾ ਗਿਆ ਹੈ। ਹਰ ਆਮ ਅਤੇ ਖਾਸ ਨੂੰ ਇਹ ਤਾਗੀਦ ਕੀਤੀ ਜਾਂਦੀ ਹੈ ਕਿ ਸੱਚੇ ਪਾਤਸ਼ਾਹ ਦੇ ਨਾਮ ਦਾ ਇਹ ਸਿੱਕਾ ਹਰ ਪਾਸੇ ਪਛਾਣਿਆ ਜਾਵੇ।(ਡਨ-ਡਨ-ਡਨ-ਡਨ-ਡਨ-ਡਨ)। |
| ਦੋਵੇਂ | : | ਵਾਹਿਗੁਰੂ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਬਖਸ਼ੇ ਖਾਲਸਾ ਰਾਜ ਵਿੱਚ ਹੱਕ-ਸਚਿਆਈ ਅਤੇ ਇਨਸਾਫ ਦਾ ਹੀ ਰਾਜ ਹੋਵੇਗਾ। |
| ਦੋਵੇਂ ਸਿੱਖ | : | ਵਾਹਿਗੁਰੂ ਜੀ ਕਾ ਖਾਲਸਾ-ਸ਼੍ਰੀ ਵਾਹਿਗੁਰੂ ਜੀ ਕੀ ਫਤਿਹ, |
| ਸ਼ਲੋਕ | : | ਰਾਜ ਕਰੇਗਾ ਖਾਲਸਾ, ਆਕੀ ਰਹੇ ਨਾ ਕੋਈ। |

* * *

**ਸੂਤਰਧਾਰ :-**

(ਜੂਨ 1710 ਈ. ਤੱਕ ਲਗਭੱਗ ਸਾਰੇ ਪੰਜਾਬ ਵਿੱਚੋਂ ਮੁਗਲਾਂ ਦਾ ਸਫਾਇਆ ਹੋ ਚੁੱਕਿਆ ਸੀ।ਸਾਰੇ ਸਿੱਖ ਸਰਦਾਰ ਨਵੇਂ ਜਿੱਤੇ ਸੂਬਿਆਂ ਵਿਚਲਾ ਰਾਜਪ੍ਰਬੰਧ ਕਰਨ ਵਿੱਚ ਲੱਗੇ ਹੋਏ ਸਨ।ਬਾਬਾ ਬੰਦਾ ਸਿੰਘ ਬਹਾਦਰ ਖੁਦ ਥੋੜੇ ਜਿਹੇ ਸਿੰਘਾਂ ਨਾਲ ਯਮਨਾ ਪਾਰ ਦੇ ਜ਼ਾਲਮਾ ਨੂੰ ਸੋਧਨ ਚਲੇ ਗਏ ।ਸਹਾਰਨਪੁਰ ਜਿੱਤਨ ਤੋਂ ਬਾਦ ਉਹ ਜਲਾਲਾਬਾਦ ਵੱਲ ਤੁਰ ਪਏ ਰਾਹ ਵਿੱਚ ਜਿੰਨੇ ਵੀ ਮੁਗਲਾਂ ਦੇ ਇਲਾਕੇ ਆਏ ਸਭ ਥਾਈਂ ਸਿਧਾਈ ਦਾ ਕੰਮ ਜਾਰੀ ਰਿਹਾ ਜਿਸ ਕਿਸੇ ਨੇ ਖਾਲਸੇ ਦੀ ਈਨ ਮੰਨ ਲਈ ਉਹ ਬਖ਼ਸ਼ਿਆ ਗਿਆ ਜੋ ਅੜਿਆ ਉਹ ਤਲਵਾਰ ਦੀ ਭੇਟਾ ਚੜ ਗਿਆ।

ਸਿੰਘਾਂ ਦੇ ਇਹਨਾਂ ਬਹਾਦਰੀ ਭਰੇ ਕਾਰਨਾਮਿਆਂ ਨੇ ਦਿੱਲੀ ਦਰਬਾਰ ਨੂੰ ਹਿਲਾ ਕੇ ਰੱਖ ਦਿੱਤਾ। ਦਿੱਲੀ ਦਾ ਬਾਦਸ਼ਾਹ ਬਹਾਦਰ ਸ਼ਾਹ ਇਸ ਵੇਲੇ ਰਾਜਪੂਤ ਰਾਜਿਆਂ ਦੀ ਬਗਾਵਤ ਦਬਾਉਣ ਲਈ ਅਜਮੇਰ (ਰਾਜਸਥਾਨ) ਮੋਰਚੇ ਲਾਈ ਬੈਠਾ ਸੀ ਉੱਥੇ ਹੀ ਉਸਨੂੰ ਬੰਦਾ ਬਹਾਦਰ ਦੀ ਚੜ੍ਹਤ ਬਾਰੇ ਖ਼ਬਰਾਂ ਮਿਲੀਆਂ ।ਸਾਰੇ ਹਾਲਾਤ ਜਾਣਕੇ

ਉਸਨੂੰ ਸ਼ੁਬਾ ਹੋ ਗਿਆ ਕਿ ਜੇਕਰ ਫੌਰਨ ਮੌਕਾ ਨਾ ਸਾਂਭਿਆ ਤੇ ਉਹ ਦਿਨ ਦੂਰ ਨਹੀਂ ਜਦੋਂ ਬੰਦਾ ਬਹਾਦਰ ਦਿੱਲੀ ਨੂੰ ਵੀ ਜਿੱਤ ਲਵੇਗਾ, ਸੋ ਸਿੰਘਾਂ ਦੇ ਡਰੋਂ ਬਹਾਦਰ ਸ਼ਾਹ ਨੇ ਜਲਦਬਾਜ਼ੀ ਵਿੱਚ ਰਾਜਪੂਤਾਂ ਨਾਲ ਸੰਧੀਆਂ ਕਰਕੇ ਬੰਦਾ ਬਹਾਦਰ ਖਿਲਾਫ ਚੜਾਈ ਕਰਨ ਦਾ ਫੈਸਲਾ ਕਰ ਲਿਆ।

* * *

## - ਬਾਹਰਵਾਂ ਸੀਨ -

ਗੀਤ : ਜਦੋਂ ਭਰੇ ਦਰਬਾਰ ਵਿੱਚ ਮਚੀ ਖਿੱਲੀ,
ਪਿਆ ਸਿਰ ਪਾਣੀ ਪੈਰੋਂ ਧਰਤ ਹਿੱਲੀ।
ਹਾਲ ਸੁਣ ਸਰਹੰਦ ਦਾ ਪਿਆ ਸੋਚੀਂ,
ਪੁੱਤ ਸ਼ੇਰ ਦੇ ਨਿਕਲੇ ਮੈਂ ਸਮਝੇ ਬਿੱਲੀ।
ਵੇਲਾ ਸਾਂਭ ਲੈ ਸ਼ਾਹ ਬਹਾਦਰਾ ਵੇ,
ਕਰ ਲੈਣਗੇ ਖਾਲਸੇ ਸਰ ਦਿੱਲੀ।

(ਜੂਨ 1710 ਅਜਮੇਰ ਵਿਖੇ ਮੈਦਾਨੇ ਜੰਗ ਵਿੱਚ ਬਹਾਦਰ ਸ਼ਾਹ ਦਾ ਦਰਬਾਰ)

ਬਹਾਦਰ ਸ਼ਾਹ : ਅਫਸੋਸ, ਫਿਰੋਜ਼ ਖਾਂ ਅਫਸੋਸ। ਕੀ ਸਾਨੂੰ ਦਿੱਲੀ ਦੇ ਤਖ਼ਤ ਉੱਤੇ ਚਾਰ ਦਿਨ ਵੀ ਸਕੂਨ ਨਾਲ ਬੈਠਨ ਦਾ ਮੌਕਾ ਨਹੀਂ ਮਿਲੇਗਾ? ਸਕੇ ਭਰਾ ਕਾਮਬਖ਼ਸ਼ ਦੇ ਖ਼ੂਨ ਨਾਲ ਰੰਗੇ ਹੱਥ ਹਾਲੇ ਅਸਾਂ ਧੋਤੇ ਵੀ ਨਹੀ ਸਨ ਕਿ ਮਰਹੱਟੇ ਉੱਠ ਖਲੋਤੇ,... ਉਹਨਾਂ ਬਦਜ਼ਾਤਾਂ ਤੋਂ ਮਸਾਂ ਨਿਜ਼ਾਤ ਪਾਈ,.... ਹਾਲੇ ਬਾਗੀ ਰਾਜਪੂਤਾਂ ਨਾਲ ਨਜਿੱਠਣ ਬਾਰੇ ਸੋਚ ਹੀ ਰਹੇ ਸਾਂ ਕਿ ਇਸ ਸ਼ੈਤਾਨ ਦੇ ਸਾਏ ਨੇ ਸਾਡੀਆਂ ਨੀਂਦਾਂ ਹਰਾਮ ਕਰ ਛੱਡੀਆਂ ਨੇ।

ਉਸ ਦੋਜ਼ਖੀ ਕਾਫਿਰ ਦੀ ਇੰਨੀ ਹਿਮਾਕਤ ਹੋ ਗਈ ਕਿ ਸਰਹੰਦ ਵਰਗੇ ਮਜ਼ਬੂਤ ਮੁਗਲ ਸੂਬੇ ਉੱਤੇ ਕਾਬਜ਼ ਹੋ ਗਿਆ। ਇਸ ਸ਼ੈਤਾਨ ਦੇ ਅਵਤਾਰ ਦੇ ਕਾਰਨਾਮਿਆਂ ਦੇ ਕਿੱਸੇ ਸੁਣ ਕੇ ਮੇਰੇ ਕੰਨ ਪੱਕ ਗਏ ਨੇ। ਮੈਂ ਇਸ ਬਦਬਖ਼ਤ ਨੂੰ ਹੋਰ ਬਰਦਾਸ਼ਤ ਨਹੀਂ ਕਰ ਸਕਦਾ।... ਸੋਚਨ ਵਾਲੀ ਗੱਲ ਹੈ!... ਕਿ ਜੇਕਰ ਮੈਨੂੰ ਦੱਖਣ ਭਾਰਤ ਵਿੱਚ ਕੁਝ ਸਮਾਂ ਹੋਰ ਠਹਿਰਣਾ ਪੈਂਦਾ ਤਾਂ ਇਹ ਦੋਜ਼ਖੀ ਕਾਫਿਰ ਤੇ ਹੋ ਸਕਦਾ ਸੀ ਕਿ ਦਿੱਲੀ ਹੀ ਸਰ ਕਰ ਲੈਂਦੇ।...ਇਸ ਲਈ ਮੁਨੀਮ ਖਾਂ ਤੂੰ ਅਮੇਰ ਅਤੇ ਅਜਮੇਰ ਦੇ

ਰਾਜਪੂਤਾਂ ਨਾਲ ਜਿੰਨੀ ਛੇਤੀ ਹੋ ਸਕੇ ਜਿਸ ਕੀਮਤ ਤੇ ਵੀ ਹੋਵੇ ਸੰਧੀ ਕਰਨ ਦੀ ਗੱਲ ਨੇਪਰੇ ਚਾੜ ਕੇ ਸਾਡੇ ਤੋਂ ਦਸਤਖਤ ਕਰਵਾ ਲੈ, ਤੇ ਨਾਲ ਹੀ ਸਾਰੀ ਸ਼ਾਹੀ ਫੌਜ ਨੂੰ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਵੀ ਕਰਦੇ। ਇਸ ਨਾਮੁਰਾਦ ਜਹੰਨਮੀ ਸਗ ਨੂੰ ਫੜਨ ਲਈ ਅਸੀਂ ਖੁਦ ਪੰਜਾਬ ਜਾਵਾਂਗੇ । ਬੱਸ ਇਹ ਸਨਿਆਸੀ ਇੱਕ ਵਾਰੀ ਕਾਬੂ ਆ ਜਾਵੇ... ....।

ਮੁਨੀਮ ਖਾਂ : ਮੇਰੇ ਖਿਆਲ ਮੁਤਾਬਿਕ ਸ਼ਹਿਨਸ਼ਾਹੇ ਹਿੰਦੋਸਤਾਨ ਬਹਾਦਰ ਸ਼ਾਹ ਨੂੰ ਇਸ ਛੋਟੇ ਜਿਹੇ ਬੰਦੇ ਵਾਸਤੇ ਤਕਲੀਫ ਉਠਾਉਣ ਦੀ ਕੋਈ ਲੋੜ ਨਹੀਂ।(ਤਲਵਾਰ ਨੂੰ ਹੱਥ ਪਾ ਕੇ) ਹਜ਼ੂਰ ਦੀ ਸਲਤਨੱਤ ਵਿੱਚ ਜਾਂਬਾਜਾਂ ਦੀ ਕੋਈ ਕਮੀ ਨਹੀਂ। ਜਹਾਂਪਨਾਹ ਦਿੱਲੀ ਜਾ ਕੇ,.... ਆਪਣੇ ਮਹਿਲਾਂ ਵਿੱਚ ਅਰਾਮ ਬਜਾ ਫਰਮਾਉਣ, ...ਮੈਂ ਇਕੱਲਾ ਹੀ ਉਸ ਸ਼ੈਤਾਨ ਨੂੰ ਫੜ ਕੇ ਜਹਾਂਪਨਾਹ ਅੱਗੇ ਪੇਸ਼ ਕਰ ਦਿਆਂਗਾ।

ਬਹਾਦਰ ਸ਼ਾਹ: ਮੁਨੀਮ ਖਾਂ ਅਸੀਂ ਆਪਣੇ ਸਿਪਾਹਸਲਾਰਾਂ ਦੇ ਜਾਂਬਾਜ਼ੀ ਦੇ ਜਜ਼ਬੇ ਤੋਂ ਅੱਛੀ ਤਰ੍ਹਾਂ ਵਾਕਿਫ ਹਾਂ, ਪਰ! ਅਸੀਂ ਖੁਦ ਵੀ ਇਸ ਨਾਪਾਕ ਹਿੰਦੂ ਸਨਿਆਸੀ ਨੂੰ ਮਿਲਣ ਲਈ ਬੇਤਾਬ ਹੋ ਰਹੇ ਹਾਂ।...(ਆਪਣੇ ਆਪ ਨਾਲ ਗੱਲਾਂ ਕਰਦਾ ਹੈ)...ਆਖਿਰ ਕੁਝ ਤਾਂ ਹੈ ਉਸ ਸ਼ਖਸ ਵਿੱਚ ਜਿਸ ਨੇ ਇੰਨੇ ਥੋੜੇ ਜਿਹੇ ਸਮੇਂ ਵਿੱਚ ਇੱਕ ਸੌ ਪੰਜਾਹ ਸਾਲਾਂ ਤੋਂ ਹਕੂਮਤ ਕਰ ਰਹੀ ਮਜ਼ਬੂਤ ਮੁਗਲ ਸਲਤਨਤ ਦੀਆਂ ਨੀਹਾਂ ਹਿਲਾ ਕੇ ਰੱਖ ਦਿੱਤੀਆਂ ਨੇ...ਕੁਝ ਤੇ ਹੈ ਉਸ ਕਾਫਿਰ ਫ਼ਕੀਰ ਵਿੱਚ...।

ਰੁਸਤਮ
ਦਿਲ ਖਾਨ : ਹਾਂ ਸ਼ਹਿਨਸ਼ਾਹ ਹਜ਼ੂਰ, ਸੁਣਿਆ ਹੈ ਕਿ ਇਹ ਬੰਦਾ ਦਰਅਸਲ ਤੰਤਰ-ਮੰਤਰ ਕਰਨ ਵਾਲਾ ਕੋਈ ਜਿੰਨ ਹੈ।ਜੰਗ ਦੇ ਦੌਰਾਨ ਉਹ ਕਾਲਾ ਜਾਦੂ ਕਰਕੇ ਜਿਉਂਦਿਆਂ ਨੂੰ ਮੋਏ ਤੇ ਮੋਇਆਂ ਨੂੰ ਜ਼ਿੰਦਾ ਕਰ ਦਿੰਦਾ ਹੈ।ਐਥੋਂ ਤੱਕ ਵੀ ਸੁਣਿਆ ਹੈ ਕਿ ਉਸ ਦੇ ਜਾਦੂ ਦਾ ਅਸਰ ਜਿਸ ਉੱਤੇ ਵੀ ਹੋ ਜਾਵੇ ਉਸ ਨੂੰ ਨਾ ਤਲਵਾਰ ਵੱਢਦੀ ਹੈ ਨਾ ਹੀ ਤੀਰ ਵਿੰਨ ਸਕਦਾ ਹੈ।

ਬਹਾਦਰ ਸ਼ਾਹ: ਕੀ ਇਹ ਸੱਚ ਹੈ! ਕਿ ਉਸ ਨਾਪਾਕ ਕੌਮ ਦਾ ਸਰਦਾਰ ਬੰਦਾ ਇੱਕ ਜਿੰਨ ਹੈ?

ਰੁਸਤਮ-
ਦਿਲ ਖਾਨ : ਜੀ ਜਹਾਂਪਨਾਹ! ਸੂਬਾ-ਏ-ਸਰਹੰਦ ਦੇ ਬਚੇ ਹੋਏ ਸਿਪਾਹੀਆਂ

ਮੈਨੂੰ ਸੌਹਾਂ ਖਾ ਕੇ ਦੱਸਿਆ ਹੈ ਕਿ " ਕਾਫਰਾਂ ਦਾ ਸਰਦਾਰ ਇੱਕ ਅੱਠ ਹੱਥ ਦਾ ਦੈਂਤ ਸੀ, ਜਿਸ ਦੀ ਹੱਥ ਲੰਬੀ ਜੀਭ ਅੱਗੇ ਲਮਕੀ ਹੋਈ ਸੀ, ਤੇ ਉਸ ਦੀਆਂ ਅੱਖਾਂ ਵਿੱਚੋਂ ਚੰਗਿਆੜੇ ਨਿਕਲ-ਨਿਕਲ ਕੇ ਮੁਗਲਾਂ ਦੀ ਫੌਜ ਨੂੰ ਭਸਮ ਕਰੀ ਜਾਂਦੇ ਸਨ।

ਫਿਰੋਜ਼ ਖਾਂ : ਇਹ ਸੱਚ ਨਹੀਂ ਹੈ ਹਜ਼ੂਰ! ਦਰਅਸਲ ਇਹ ਸਰਹੰਦ ਦੀ ਹਾਰੀ ਹੋਈ ਫੌਜ ਦੀਆਂ ਉਡਾਈਆਂ ਹੋਈਆਂ ਅਫਵਾਹਾਂ ਹਨ। ਮੇਰੀ ਇਲਤਿਜ਼ਾ ਹੈ ਕਿ ਜਹਾਂਪਨਾਹ ਇਹਨਾਂ ਫਜ਼ੂਲ ਦੇ ਕਿੱਸਿਆਂ ਉੱਤੇ ਗ਼ੌਰ ਨਾ ਹੀ ਫਰਮਾਉਣ।

ਰੁਸਤਮ-ਦਿਲ ਖਾਂ : ਕੁਰਾਨ-ਏ-ਪਾਕ ਦੀ ਸੌਂਹ ਕੋਈ ਮੁਸਲਮਾਨ ਝੂਠੀ ਨਹੀਂ ਖਾ ਸਕਦਾ। ਫ਼ੌਜਦਾਰ ਫਿਰੋਜ਼ ਖਾਂ।

ਫਿਰੋਜ਼ ਖਾਂ : ਜਾਂਬਾਜਾਂ ਦੀ ਤਲਵਾਰ ਦੀ ਚਮਕ ਵੇਖ ਕੇ ਵੱਡੇ-ਵੱਡੇ ਜਿੰਨ ਵੀ ਜਾਦੂ ਭੁੱਲ ਜਾਂਦੇ ਨੇ। ਰੁਸਤਮ ਦਿਲ ਖਾਂ।

ਮੁਨੀਮ ਖਾਂ : ਮੈਂ ਵੀ ਫਿਰੋਜ਼ ਖਾਂ ਨਾਲ ਸਹਿਮਤ ਹਾਂ ਜਹਾਂਪਨਾਹ। ਇੰਨੀ ਵੱਡੀ ਸਲਤਨਤ ਵਿੱਚ ਛੋਟੇ-ਛੋਟੇ ਬਾਗ਼ੀ ਪੈਦਾ ਹੋਣਾ ਕੋਈ ਹੈਰਾਨ ਕਰ ਦੇਣ ਵਾਲੀ ਗੱਲ ਨਹੀਂ। ਮਰਾਠੇ ਅਤੇ ਰਾਜਪੂਤ ਵੀ ਲੱਖ ਕੋਸ਼ਿਸ਼ਾਂ ਦੇ ਬਾਵਜੂਦ ਹਕੂਮਤ ਦਾ ਕੁਝ ਵਿਗਾੜ ਨਹੀਂ ਸਕੇ ਫਿਰ ਇਹ ਮਾਮੂਲੀ ਜਿਹਾ ਬੰਦਾ ਸ਼ਾਹੀ ਲਸ਼ਕਰ ਵੇਖਦੇ ਹੀ ਗੋਡੇ ਨਾ ਟੇਕ ਦੇਵੇ ਤੇ ਮੈਨੂੰ ਆਖਣਾ।

ਬਹਾਦਰ ਸ਼ਾਹ: ਪਰ ਮੁਨੀਮ ਖਾਂ ਸਾਡੇ ਕੰਨਾਂ ਤੱਕ ਤੇ ਇੱਥੋਂ ਤੱਕ ਵੀ ਪਾਇਆ ਗਿਆ ਹੈ ਕਿ ਇਹ ਬੰਦਾ ਕੋਈ ਹੋਰ ਨਹੀਂ ਸਗੋਂ ਸਿੱਖਾਂ ਦਾ ਗੁਰੂ ਗੋਬਿੰਦ ਸਿੰਘ ਆਪ ਹੀ ਹੈ ਜੋ ਨਵਾਂ ਰੂਪ ਧਾਰਨ ਕਰ ਕੇ ਆ ਗਿਆ ਹੈ।

ਰੁਸਤਮ ਦਿਲ ਖਾਂ : ਜੀ ਜਹਾਂਪਨਾਹ, ਮੈਂ ਵੀ ਅਜਿਹਾ ਕੁਝ ਸੁਣਿਆ ਹੈ, ਨਾਲੇ ਫ਼ੌਜਦਾਰ ਵਜ਼ੀਰ ਖਾਂ ਦੇ ਵੇਲੇ ਦੀਆਂ ਮਿਲੀਆਂ ਚਿੱਠੀਆਂ ਵੀ ਇਸ ਗੱਲ ਨੂੰ ਤਸਦੀਕ ਕਰਦੀਆਂ ਹਨ ਜਿੰਨ੍ਹਾਂ ਵਿੱਚ ਸਾਫ-ਸਾਫ ਲਿਖਿਆ ਹੋਇਆ ਹੈ ਕਿ "ਉਹ ਸਾਰੇ ਬਾਗ਼ੀ ਕਾਫਿਰ, ਮੁਗਲਾਂ ਖਿਲਾਫ ਸਢੌਰੇ ਕੰਪੂ ਪਾਈ ਬੈਠੇ ਹਨ, ਗੁਰੂ ਦਾ ਨਾਮ ਲੈਂਦੇ ਹਨ ਤੇ ਆਖਦੇ ਹਨ ਕਿ ਇੱਕ ਮਹਾਤਮਾ (ਬੰਦਾ ਬਹਾਦਰ) ਅਗੰਮੋਂ ਸਾਡੇ ਨਾਲ ਆ ਰਲਿਆ ਹੈ"।

ਮੁਨੀਮ ਖਾਂ : ਹਾਂ ਇੰਨਾ ਜ਼ਰੂਰ ਹੈ ਜਹਾਂਪਨਾਹ ਕਿ ਕਾਫਰਾਂ ਦੀ ਪੂਰੀ ਦੀ ਪੂਰੀ ਇੱਕ ਜਮਾਤ ਹੀ ਉਸ ਬਾਗ਼ੀ ਦੇ ਨਾਲ ਉੱਠ ਖੜੀ ਹੋਈ ਹੈ। ਇਹ ਕਾਫਰ ਬੰਦਾ ਥੋੜੇ ਜਿਹੇ ਸਿਪਾਹੀਆਂ ਨਾਲ ਪਹਾੜਾਂ ਤੋਂ ਉੱਤਰਦਾ ਹੈ, ਮੁਗਲਾਂ ਦੇ ਇਲਾਕਿਆਂ ਵਿੱਚ ਕਤਲੇਆਮ ਤੇ ਲੁੱਟਮਾਰ ਮਚਾ ਕੇ ਫਿਰ ਪਹਾੜਾਂ ਵਿੱਚ ਅਲੋਪ ਹੋ ਜਾਂਦਾ ਹੈ।

ਬਹਾਦਰ ਸ਼ਾਹ: ਉਸ ਨੂੰ ਫੜਨ ਵਾਸਤੇ ਸਾਨੂੰ ਸਾਰੇ ਉੱਤਰ ਪੂਰਬ ਦੇ ਸੂਬਿਆਂ ਤੋਂ ਫ਼ੌਜਾਂ ਮੰਗਵਾ ਲੈਣੀਆਂ ਚਾਹੀਦੀਆਂ ਹਨ।ਮੁਨੀਮ ਖਾਂ ਅੱਜ ਹੀ ਇਹ ਸ਼ਾਹੀ ਫੁਰਮਾਨ ਸਾਰੇ ਉੱਤਰ ਪੂਰਬ ਦੇ ਫ਼ੌਜਦਾਰਾਂ ਨੂੰ ਜਾਰੀ ਕੀਤਾ ਜਾਵੇ ਕਿ ਜਿੰਨੀ ਛੇਤੀ ਹੋ ਸਕੇ ਆਪਣੀਆਂ ਫ਼ੌਜਾਂ ਲੈ ਕੇ ਸ਼ਾਹੀ ਲਸ਼ਕਰ ਨਾਲ ਆ ਮਿਲਣ।ਅਸੀਂ ਖੁਦ ਇਸ ਨਾਪਾਕ ਬੰਦੇ ਨੂੰ ਕੁਚਲਣ ਲਈ ਪੰਜਾਬ ਜਾਵਾਂਗੇ।

ਮੁਨੀਮ ਖਾਂ : ਜੀ ਜਹਾਂਪਨਾਹ।

ਬਹਾਦਰ ਸ਼ਾਹ: ਫਿਰੋਜ਼ ਖਾਂ।

ਫਿਰੋਜ਼ ਖਾਂ : ਜੀ ਹਜ਼ੂਰ।

ਬਹਾਦਰ ਸ਼ਾਹ: ਫਿਰੋਜ਼ ਤੂੰ ਵੀਹ ਹਜ਼ਾਰ ਫੌਜ ਲੈ ਕੇ ਅੱਗੇ-ਅੱਗੇ ਕੂਚ ਕਰ ਤੇ ਯਾਦ ਰਹੇ ਕਿ "ਇਹ ਨਾਨਕ ਪੂਜ ਜਿੱਥੇ ਕਿਧਰੇ ਵੀ ਮਿਲ ਜਾਣ ਕਤਲ ਕਰ ਦਿੱਤੇ ਜਾਣ"।

ਫਿਰੋਜ਼ ਖਾਂ : ਮੇਰੀ ਇੱਕ ਇਲਤਿਜ਼ਾ ਹੈ ਜਹਾਂਪਨਾਹ! ਕਿ ਬਾਦਸ਼ਾਹੀ ਦਫਤਰਾਂ ਵਿੱਚ ਜਿੰਨੇ ਵੀ ਹਿੰਦੂ ਮੁਲਾਜ਼ਮ ਮੌਜੂਦ ਨੇ ਉਹਨ੍ਹਾਂ ਸਾਰਿਆਂ ਨੂੰ ਆਪਣੀਆਂ ਦਾੜੀਆਂ ਮੁਨਵਾ ਲੈਣ ਦਾ ਹੁਕਮ ਵੀ ਦਿੱਤਾ ਜਾਵੇ, ਹੋ ਸਕਦਾ ਹੈ ਕਿ ਉਹਨ੍ਹਾਂ ਵਿੱਚ ਕੁਝ ਸਿੱਖ ਹੋਣ।

ਬਹਾਦਰ ਸ਼ਾਹ: ਬਜਾ ਫਰਮਾਇਆ ਫਿਰੋਜ਼ ਖਾਂ।ਅੱਜ ਹੀ ਇਹ ਸ਼ਾਹੀ ਫੁਰਮਾਨ ਲਾਗੂ ਕਰਵਾਇਆ ਜਾਵੇ, ਨਾਲੇ ਇਹ ਵੀ ਫੁਰਮਾਨ ਜਾਰੀ ਕੀਤਾ ਜਾਵੇ ਕਿ ਦਿੱਲੀ ਸ਼ਹਿਰ ਵਿੱਚ ਕਿਸੇ ਨੂੰ ਵੀ ਬਿਨਾ ਇਜਾਜ਼ਤ ਆਉਣ-ਜਾਣ ਨਾ ਦਿੱਤਾ ਜਾਵੇ।...ਹੋ ਸਕਦਾ ਹੈ ਕਿ ਸਾਡੀ ਗ਼ੈਰਹਾਜ਼ਰੀ ਪਾ ਕੇ... ਉਹ... ਸਗ ਦਿੱਲੀ ਹੀ ਆ ਵੜੇ। (ਥੋੜਾ ਸੋਚ ਕੇ) ...ਔਰ ਸੁਣੋ, ਦਿੱਲੀ ਅਤੇ ਆਸ-ਪਾਸ ਦੇ ਸਾਰੇ ਇਲਾਕੇ ਵਿੱਚ ਜਿੰਨੇ ਵੀ ਮੌਲਵੀ-ਮੌਲਾਣੇ ਜਿੰਨ-ਭੂਤ ਨੂੰ ਕਾਬੂ ਕਰਨ ਅਤੇ ਕਾਲੇ ਜਾਦੂ ਦਾ ਤੋੜ ਜਾਣਦੇ ਹੋਣ ਉਨ੍ਹਾਂ ਸਾਰਿਆਂ ਨੂੰ ਸ਼ਾਹੀ ਹੁਕਮ ਹੇਠ ਫ਼ੌਜਾਂ ਦੇ ਨਾਲ ਕੂਚ ਕਰਨ ਦਾ ਫੁਰਮਾਨ ਵੀ ਸੁਣਾਇਆ ਜਾਵੇ।...

ਮੁਨੀਮ ਖਾਂ : ਜੀ ਹਜ਼ੂਰ.।

ਬਹਾਦਰ ਸ਼ਾਹ: ਹੁਣ ਮੈਂ ਵੇਖਾਂਗਾ ਕਿ ਉਹ ਬੰਦਾ ਕਿੱਥੇ ਭੱਜੇਗਾ ... ।

* * *

## - ਤੇਹਰਵਾਂ ਸੀਨ -

(ਦੁਆਬੇ ਦੇ ਸਿੱਖਾਂ ਦਾ ਇੱਕ ਜਥਾ ਜੋ ਰਾਹੋਂ ਨੇੜ੍ਹੇ ਇਕੱਠਾ ਹੋਇਆ-ਹੋਇਆ ਹੈ,ਜਿਸ ਨੇ ਸੁਲਤਾਨਪੁਰ ਲੋਧੀ ਦੇ ਫ਼ੌਜਦਾਰ ਨੂੰ ਸਿੱਖੀ ਦੀ ਈਨ ਮੰਨ ਲੈਣ ਦਾ ਪਰਵਾਨਾ ਭੇਜਿਆ ਹੋਇਆ ਹੈ। ਉਸ ਦੇ ਜ਼ਵਾਬ ਦਾ ਇੰਤਜ਼ਾਰ ਕਰ ਰਿਹਾ ਹੈ)

ਹਰਕਾਰਾ : (ਸ਼ਮਸਦੀਨ ਦਾ ਜਵਾਬ ਲੈ ਕੇ ਆਇਆ ਹੈ) ਹਜ਼ੂਰ ਸੁਲਤਾਨਪੁਰ ਲੋਧੀ ਦੇ ਫੌਜ਼ਦਾਰ ਸ਼ਮਸਦੀਨ ਖਾਂ ਨੇ ਸਰਦਾਰ ਬਹਾਦਰ ਦੇ ਪਰਵਾਨੇ ਦਾ ਜਵਾਬ ਨਜ਼ਰਾਨੇ ਸਮੇਤ ਘੱਲਿਆ ਹੈ।(ਚਿੱਠੀ ਨਾਲ ਪੋਟਲੀ ਵੀ ਫੜਾਉਂਦਾ ਹੈ)

ਸਰਦਾਰ : (ਪੋਟਲੀ ਖੋਲ ਕੇ, ਹੱਸਦਾ ਹੈ, ਤੇ ਉੱਚੀ ਅਵਾਜ਼ ਵਿੱਚ ਚਿੱਠੀ ਪੜਦਾ ਹੈ)... ਸੁਣੋ ਬਈ-ਸਾਰੇ ਸੁਣੋ...। ਸ਼ਮਸਦੀਨ ਖਾਂ ਨੇ ਸਾਨੂੰ (ਪੋਟਲੀ ਚੋਂ ਕੱਢ ਕੇ ਵਿਖਾਉਂਦਾ ਹੈ)... ਨਜ਼ਰਾਨੇ ਦੇ ਤੌਰ ਉੱਤੇ ਇਹ ਇੱਕ ਪੁੜੀ ਬਰੂਦ ਦੀ ਘੱਲੀ ਹੈ ਤੇ ਨਾਲ ਲਿਖਿਆ ਹੈ ਕਿ ਬਾਕੀ ਮੈਦਾਨ-ਏ-ਜੰਗ ਵਿੱਚ ਪੇਸ਼ ਕੀਤਾ ਜਾਵੇਗਾ।

ਸਿੱਖ-। : ਯਾਨੀ ਕਿ! ਖਾਲਸੇ ਦਾ ਟਾਕਰਾ ਗੋਲੀਆਂ ਤੇ ਬੰਦੂਕਾਂ ਨਾਲ ਕਰੇਗਾ।

ਸਰਦਾਰ : ਇਹ ਵੀ ਲਿਖਦਾ ਹੈ ਕਿ ਦੁਆਬੇ ਦੇ ਗਾਜ਼ੀਆਂ ਦੀਆਂ ਰਗਾਂ ਅੰਦਰਲਾ ਖ਼ੂਨ ਸਰਹੰਦ ਦਾ ਬਦਲਾ ਲੈਣ ਲਈ ਉਬਾਲੇ ਖਾ ਰਿਹਾ ਹੈ ।

ਸਿੱਖ-2 : ਇਸਦਾ ਮਤਲਬ ਸ਼ਮਸਦੀਨ ਖਾਲਸੇ ਦੀ ਤਲਵਾਰ ਦਾ ਮਜ਼ਾ ਚੱਖੇ ਬਿਨ੍ਹਾ ਈਨ ਨਹੀਂ ਮੰਨੇਗਾ।

ਸਰਦਾਰ : ਠੀਕ ਹੈ ਫਿਰ ਦੁਆਬੇ ਦੇ ਸਾਰੇ ਸਿੰਘਾਂ ਨੂੰ ਰਾਹੋਂ ਨੇੜੇ ਇੱਕੱਠੇ ਹੋਣ ਦੇ ਸੁਣੇਹੇ ਘੱਲ ਕੇ ਕੂਚ ਕਰਨ ਦੀ ਤਿਆਰੀ ਕਰੋ।

ਤੀਜਾ ਸਿੱਖ : (ਬਾਹਰੋਂ ਆਉਂਦਾ ਹੈ) ਫਤਿਹ ਬੁਲਾਉਂਦਾ ਹੈ...ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ... ਖਾਲਸਾ ਜੀ, ਖਾਲਸਾ ਜੀ...ਹੁਣੇ-ਹੁਣੇ ਖ਼ਬਰ ਮਿਲੀ ਹੈ ਕਿ ਦਿੱਲੀ ਦਾ ਸੁਲਤਾਨ ਬਹਾਦਰ ਸ਼ਾਹ ਇੱਕ ਲੱਖ ਦੀ ਫੌਜ ਲੈ ਕੇ ਪੰਜਾਬ ਵੱਲ ਵਧਿਆ ਆ ਰਿਹਾ ਹੈ, ਤੇ ਇਸ ਵੇਲੇ ਸੋਨੀਪਤ ਨੇੜੇ ਤੰਬੂ ਗੱਡੀ ਬੈਠਾ ਹੈ।

ਸਰਦਾਰ : (ਬੇਫਿਕਰੀ ਨਾਲ) ਇੱਕ ਲੱਖ ਤੇ ਕੀ ਭਾਵੇਂ ਸੱਤ ਲੱਖ ਵੀ ਲੈ ਆਵੇ ਤਾਂ ਵੀ ਸਤਿਗੁਰਾਂ ਦੀ ਬਖ਼ਸ਼ੀ ਹੋਈ ਕਿਰਪਾਨ ਨਾਲ ਸਭ ਨੂੰ ਜਹਾਨੋਂ ਪਾਰ ਬੁਲਾ ਦਿਆਂਗੇ। ਕਿਉਂ ਖਾਲਸਾ ਜੀ, ਬੋਲੋ ਜੈਕਾਰੇ, ਜੋ ਬੋਲੇ ਸੋ...।(ਸੋਚ ਕੇ)... ....ਪਰ ਬਾਬਾ ਬੰਦਾ ਬਹਾਦਰ ਨੇ ਤੇ ਏਥੋਂ ਦੂਰ ਇਸ ਵੇਲੇ ਜਲਾਲਾਬਾਦ ਨੂੰ ਘੇਰੇ ਪਾਏ ਹੋਏ ਨੇ। ਜਿੰਨੀ ਛੇਤੀ ਹੋਵੇ ਸਾਨੂੰ ਸਾਰੇ ਹਾਲਾਤ ਬਾਬਾ ਜੀ ਨੂੰ ਲਿਖ ਭੇਜਣੇ ਚਾਹੀਦੇ ਹਨ। ਸਿੰਘੋ ਅਰਦਾਸ ਕਰੋ ਤੇ ਪਾਉ ਚਾਲੇ ਰਾਹੋਂ ਵੱਲ ਨੂੰ।

* * *

**ਸੂਤਰਧਾਰ :-**

ਇਕ ਪਾਸੇ ਸਾਰੇ ਉੱਤਰ-ਪੂਰਬ ਤੋਂ ਫ਼ੌਜਾਂ ਇਕੱਠੀਆਂ ਕਰਦਾ ਹੋਇਆ ਕੋਈ ਇੱਕ ਲੱਖ ਦਾ ਟਿੱਡੀਦਲ ਲੈ ਕੇ ਬਹਾਦਰ ਸ਼ਾਹ ਪੰਜਾਬ ਵੱਲ ਚੜਿਆ ਆ ਰਿਹਾ ਸੀ ਤੇ ਦੂਸਰੇ ਪਾਸੇ ਸਿੰਘਾਂ ਦੀ ਤਾਕਤ ਇਸ ਵੇਲੇ ਬਿੱਲਕੁੱਲ ਖਿੰਡੀਪੁੰਡੀ ਹੋਈ ਸੀ।ਹਰ ਕਿਲੇ ਵਿੱਚ ਸਿੰਘ ਸਿਰਫ ਰਾਜ ਪ੍ਰਬੰਧ ਵਾਸਤੇ ਹੀ ਮੌਜੂਦ ਸਨ ਨਾ ਕਿ ਟਾਕਰੇ ਵਾਸਤੇ, ਇੰਨੇ ਵੱਡੇ ਲਸ਼ਕਰ ਨਾਲ ਟੱਕਰ ਲੈਣੀ ਸਿੰਘਾਂ ਲਈ ਔਖੀ ਹੋ ਗਈ ਜਿਸ ਦੇ ਸਿੱਟੇ ਵੱਜੋਂ ਪੰਜਾਬ ਦੇ ਹਰ ਸੂਬੇ ਵਿੱਚੋਂ ਸਿੰਘਾਂ ਦੇ ਵੱਢੇ ਹੋਏ ਸਿਰਾਂ ਨਾਲ ਭਰੇ ਹੋਏ ਗੱਡਿਆਂ ਦੇ ਗੱਡੇ ਬਹਾਦਰ ਸ਼ਾਹ ਅੱਗੇ ਪੇਸ਼ ਕੀਤੇ ਜਾਣ ਲੱਗੇ। ਖਬਰ ਮਿਲਦਿਆਂ ਹੀ ਬਾਬਾ ਬੰਦਾ ਬਹਾਦਰ ਝੱਟ ਪੰਜਾਬ ਪਹੁੰਚ ਗਏ ਪਰ ਹੁਣ ਤੀਕਰਾਂ ਸਰਹੰਦ ਫਿਰ ਤੋਂ ਮੁਗਲਾਂ ਤੇ ਹੱਥ ਜਾ ਚੁੱਕਾ ਸੀ।ਬਾਦਸ਼ਾਹੀ ਟਿੱਡੀਦਲ ਵਰਗੇ ਲਸ਼ਕਰ ਸਾਹਮਣੇ ਅਸੰਗਠਿਤ ਸਿੱਖ ਫੌਜ ਲਈ ਟਿਕਨਾ ਮੁਸ਼ਕਿਲ ਹੋ ਗਿਆ ਸੋ ਸਿੰਘ ਸ਼ਾਹਬਾਦ, ਮੁਸਤਫਾਬਾਦ, ਪਾਣੀਪਤ, ਸਰਹੰਦ ਤੋਂ ਹਟਦੇ ਹੋਏ ਸਢੌਰਾ ਆ ਪੁੱਜੇ ਪਰ ਸ਼ਾਹੀ ਲਸ਼ਕਰ ਕੋਲ ਆਉਂਦਾ ਵੇਖ ਕੇ ਲੋਹਗੜ ਦੇ ਕਿਲੇ ਵਿੱਚ ਜਾ ਵੜੇ।ਪਿੱਛੇ-ਪਿੱਛੇ ਮੁਗਲ ਫੌਜ ਵੀ ਆ ਪੁੱਜੀ ਤੇ ਕੋਈ ਸੱਠ ਹਜ਼ਾਰ ਮੁਗਲ ਫੌਜੀਆਂ ਨੇ ਲੋਹਗੜ ਦੇ ਕਿਲੇ ਨੂੰ ਘੇਰਾ ਪਾ ਲਿਆ, ਪਰ ਸਿੰਘ ਬੜੀ ਬਹਾਦਰੀ ਨਾਲ ਡਟੇ ਰਹੇ।ਛੇਤੀ ਹੀ ਸਿੰਘਾਂ ਦਾ ਰਸਦ-ਪਾਣੀ ਕਿਲੇ ਅੰਦਰੋ ਖਤਮ ਹੋ ਗਿਆ ਸੋ ਹਾਲਾਤ ਵੇਖਦੇ ਹੋਏ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਅੱਗੇ ਬੇਨਤੀ ਕੀਤੀ ਕਿ ਉਹਨ੍ਹਾਂ ਹਾਲੇ ਗੁਰੂ ਜੀ ਦੇ ਨਾਮ ਨਾਲ ਕਈ ਕੰਮ ਨੇਪਰੇ ਚਾੜਨੇ ਹਨ, ਸੋ ਉਹ ਕਿਲਾ ਛੱਡ ਕੇ ਨਿਕਲ ਜਾਣ।ਸੋ ਸਿੰਘਾਂ ਦੀ ਗੱਲ ਮੰਨ ਕੇ ਬਾਬਾ ਜੀ ਰਾਤ ਦੇ ਹਨੇਰੇ ਵਿੱਚ ਥੋੜੇ ਜਿਹੇ ਸਿੰਘਾਂ ਨਾਲ ਮੁਗਲਾਂ ਨੂੰ ਚੀਰਦੇ ਹੋਏ ਕਿਲੇ ਵਿੱਚੋਂ ਨਿਕਲ ਗਏ।ਬਾਕੀ ਬਚੇ ਸਿੰਘਾਂ ਨੇ ਅਗਲੀ ਸਵੇਰ ਡਟ ਕੇ ਮੁਗਲਾਂ ਦਾ ਟਾਕਰਾ ਕੀਤਾ ਪਰ ਛੇਤੀ ਹੀ ਮੁਗਲ ਲਸ਼ਕਰ ਕਿਲੇ ਉੱਤੇ ਕਾਬਜ ਹੋ

ਗਿਆ,ਭਾਈ ਗੁਲਾਬ ਸਿੰਘ ਬਖਸ਼ੀ ਜਿਸ ਨੇ ਬੰਦਾ ਬਹਾਦਰ ਦਾ ਰੂਪ ਧਾਰਨ ਕਰਕੇ ਰਾਤ ਨੂੰ ਮੁਗਲਾਂ ਨੂੰ ਧੋਖਾ ਦਿੱਤਾ ਸੀ ਨੂੰ ਬੰਦਾ ਬਹਾਦਰ ਸਮਝ ਕੇ ਫੜ ਲਿਆ ਗਿਆ, ਤੇ ਬਚੇ ਹੋਏ ਸਾਰੇ ਸਿੰਘਾਂ ਦੇ ਸਿਰ ਵੱਢ ਕੇ ਬਹਾਦਰ ਸ਼ਾਹ ਅੱਗੇ ਪੇਸ਼ ਕੀਤੇ ਗਏ।

ਅਗਲੀ ਸਵੇਰ ਬਹਾਦਰ ਸ਼ਾਹ ਆਪਣੇ ਮੁੱਖ ਵਜ਼ੀਰ ਮੁਨੀਮ ਖਾਂ ਨੂੰ ਝਾੜ ਰਿਹਾ ਸੀ "ਤੇਰਾ ਬਾਜ਼ ਤੇ ਉੱਡ ਗ੍ਰਿਆ ਮੁਨੀਮ ਖਾਂ ਹੁਣ ਤੂੰ ਮੇਰੇ ਕੋਲ ਕਿਸ ਵਾਸਤੇ ਆਇਆ ਹੈਂ"।ਮੁਨੀਮ ਖਾਂ ਜਿਸ ਨੇ ਇਕੱਲਾ ਹੀ ਬੰਦਾ ਬਹਾਦਰ ਨੂੰ ਫੜ ਕੇ ਬਾਦਸ਼ਾਹ ਅੱਗੇ ਪੇਸ਼ ਕਰਨ ਦਾ ਦਾਅਵਾ ਕੀਤਾ ਸੀ ਇਸ ਬੇਇਜਤੀ ਨੂੰ ਸਹਾਰ ਨਾ ਸਕਿਆ ਤੇ ਜੰਗ ਦੌਰਾਨ ਹੀ ਇੱਕ ਦਿਨ ਸੁੱਤਾ ਪਰ ਅਗਲੇ ਦਿਨ ਬਿਸਤਰੇ ਤੋਂ ਉੱਠਿਆ ਨਾ। ਬੰਦਾ ਬਹਾਦਰ ਦੇ ਇੰਝ ਹੱਥੋਂ ਨਿਕਲ ਜਾਣ ਨਾਲ ਬਹਾਦਰ ਸ਼ਾਹ ਨੂੰ ਬਹੁਤ ਨਮੋਸ਼ੀ ਹੋਈ, ਉਸਨੇ ਬਾਕੀ ਫ਼ੌਜਦਾਰਾਂ ਦੀ ਵੀ ਕੜੀ ਝਾੜ ਝੰਬ ਕੀਤੀ।

ਇੱਕ ਪਾਸੇ ਜਿੱਥੇ ਬੰਦਾ ਬਹਾਦਰ ਦੇ ਹੱਥੋਂ ਨਿਕਲ ਜਾਣ ਨਾਲ ਮੁਗਲ ਫ਼ੌਜਦਾਰਾਂ ਵਿੱਚ ਨਮੋਸ਼ੀ ਸੀ, ਉੱਥੇ ਦੂਜੇ ਪਾਸੇ ਬੰਦਾ ਬਹਾਦਰ ਨੂੰ ਜਿੰਨ ਸਮਝਣ ਵਾਲੇ ਮੁਗਲ ਸਿਪਾਹੀਆਂ ਵਿੱਚ ਖੁਸ਼ੀ ਸੀ ਕਿਉਂਕਿ ਹੁਣ ਉਹ ਸਿੱਧੇ ਟਾਕਰੇ ਦੌਰਾਨ ਜਿੰਨ ਦੇ ਜਾਦੂ ਦੀ ਲਪੇਟ ਵਿੱਚ ਆਉਣ ਤੋਂ ਬਚ ਜੋ ਗਏ ਸਨ।

ਬਹਾਦਰ ਸ਼ਾਹ ਦੇ ਲੱਖ ਯਤਨਾਂ ਦੇ ਬਾਵਜੂਦ ਵੀ ਉਹ ਬੰਦਾ ਬਹਾਦਰ ਨੂੰ ਕਾਬੂ ਨਹੀਂ ਕਰ ਸਕਿਆ ਸੀ। ਹਰ ਵਾਰ ਬਾਬਾ ਜੀ ਉਸ ਦੇ ਹੱਥੋਂ ਫਿਸਲ ਜਾਂਦੇ ਤੇ ਪਹਾੜੀਆਂ ਵਿੱਚ ਅਲੋਪ ਹੋ ਜਾਂਦੇ। ਮੌਕਾ ਮਿਲਦੇ ਹੀ ਸਿੰਘਾਂ ਨੂੰ ਇਕੱਠੇ ਕਰਕੇ ਹੇਠਾਂ ਉੱਤਰ ਆਉਂਦੇ ਤੇ ਮੁਗਲ ਰਿਆਸਤਾਂ ਵਿੱਚ ਤਬਾਹੀ ਮਚਾ ਦਿੰਦੇ। ਇਸੇ ਲੁਕਣਮੀਟੀ ਵਿੱਚ ਫਰਵਰੀ 1712 ਨੂੰ ਬਹਾਦਰ ਸ਼ਾਹ ਦੀ ਮੌਤ ਹੋ ਗਈ।

* * *

## - ਚੌਦਵਾਂ ਸੀਨ -

(ਮੰਚ ਉੱਤੇ ਇੱਕ ਮੌਲਵੀ ਅਤੇ ਕੁਝ ਮੁਸਲਮਾਨ ਖਿਆਲ ਸਾਂਝੇ ਕਰ ਰਹੇ ਹਨ)

ਯੂਨਸ : ਮੌਲਵੀ ਸਾਹਿਬ, ਹਿੰਦੋਸਤਾਨ ਦੇ ਬਾਦਸ਼ਾਹ ਬਹਾਦਰ ਸ਼ਾਹ ਤੇ ਅੱਲ੍ਹਾ ਨੂੰ ਪਿਆਰੇ ਹੋ ਗਏ।ਉਧਰ ਉਸਦੇ ਫਰਜ਼ੰਦਾਂ ਵਿੱਚ ਰਾਜ ਤਖਤ ਲਈ ਖ਼ਾਨਾਜੰਗੀ ਛਿੜੀ ਹੋਈ ਹੈ, ਤੇ ਇਧਰ ਮੌਕੇ ਦਾ ਫਾਇਦਾ ਉਠਾ ਕੇ ਇਹ ਖੂੰਖਾਰ ਸ਼ੈਤਾਨ ਫਿਰ ਤੋਂ ਆਪਣਾ ਰਾਜ ਕਾਇਮ ਕਰਨ ਲੱਗ ਪਏ ਨੇ।

ਵਲੀ ਮੁਹੰਮਦ : ਗੁਰਦਾਸਪੁਰ ਅਤੇ ਕਲਾਨੌਰ ਉੱਤੇ ਫਿਰ ਤੋਂ ਸਿੱਖਾਂ ਨੇ ਕਬਜ਼ਾ

ਕਰ ਲਿਆ ਹੈ। ਇੱਥੋਂ ਤੱਕ ਕਿ ਸੱਯਦ ਘਰਾਣੇ ਦੇ ਮੁਸਲਮਾਨਾਂ ਨੂੰ ਵੀ ਇਹਨਾਂ ਕਾਫਰਾਂ ਦੇ ਅਧੀਨ ਹੋ ਕੇ ਰਹਿਣਾ ਪੈ ਰਿਹਾ ਹੈ ।

ਯੂਨਸ : ਇਸ ਦੋਜ਼ਖੀ ਬੰਦਾ ਬਹਾਦਰ ਨੇ ਬਹਿਰਾਮਪੁਰ ਅਤੇ ਰਾਏਪੁਰ ਵਿੱਚ ਪੈਰ ਧਰਦੇ ਹੀ ਫੌਜ਼ਦਾਰ ਸ਼ਮਸਦੀਨ ਅਤੇ ਬਾਯਜ਼ੀਦ ਖਾਨ ਨੂੰ ਖਤਮ ਕਰ ਦਿੱਤਾ।

ਵਲੀ ਮੁਹੰਮਦ : ਕਾਫਰਾਂ ਦਾ ਸਰਦਾਰ ਬੰਦਾ ਬਹਾਦਰ ਬੜਾ ਖੂੰਖਾਰ ਅਤੇ ਚਲਾਕ ਨਿਕਲਿਆ ਮੌਲਵੀ ਸਾਹਿਬ। ਸਰਹੰਦ ਦੀ ਲੜਾਈ ਵਾਂਗਰਾਂ ਹੀ ਇੱਕ ਵਾਰੀ ਫੇਰ ਉਹ ਮੁਗਲ ਫ਼ੌਜਾਂ ਨੂੰ ਵੇਖਦੇ ਹੀ ਭੱਜਣ ਦਾ ਨਾਟਕ ਕਰਣ ਲੱਗਾ,ਤੇ ਜਦੋਂ ਮੁਗਲ ਫ਼ੌਜਾਂ ਪਿੱਛਾ ਕਰਦੀਆਂ ਹੋਈਆਂ ਬਿਲਕੁਲ ਨਜ਼ਦੀਕ ਆ ਗਈਆਂ ,ਉਸੇ ਵਕਤ ਕਾਫਿਰ ਨੇ ਇੱਕ ਦਮ ਮੁੜ ਕੇ ਹੱਲਾ ਬੋਲਿਆ ਤੇ ਸਾਰੇ ਮੁਗਲਾਂ ਨੂੰ ਫ਼ੌਜਦਾਰਾਂ ਸਮੇਤ ਗਾਜਰ ਮੂਲੀ ਵਾਂਗ ਵੱਡ ਸੁੱਟਿਆ।

ਯੂਨਸ : ਸਦੀਆਂ ਤੋਂ ਜਿਹੜੇ ਲੋਕ ਬਜ਼ਾਰਾਂ, ਰਸਤਿਆਂ, ਖੇਤ-ਖਲਿਆਨਾਂ ਵਿੱਚ ਮੁਗਲਾਂ ਨੂੰ ਘੋੜੇ ਤੇ ਚੜਿਆ ਵੇਖ ਹੱਥ ਜੋੜ ਸਿਰ ਨਿਵਾਂ ਕੇ ਖੜੇ ਹੋ ਜਾਂਦੇ ਸਨ, ਉਹ ਹੁਣ ਮੁਗਲਾਂ ਉੱਤੇ ਹੁਕਮ ਚਲਾਉਣ ਲੱਗ ਪਏ। ਇਹ ਗੱਲ ਕਿਸੇ ਵੀ ਸੱਚੇ ਮੁਸਲਮਾਨ ਦੇ ਸਹਿਣ ਜੋਗੀ ਨਹੀਂ ਮੌਲਵੀ ਸਾਹਿਬ।

ਵਲੀ ਮੁਹੰਮਦ : ਕੋਈ ਵੀ ਨੀਚ ਜਾਤੀ ਦਾ ਬਸ਼ਿੰਦਾ ਜੇਕਰ ਇੱਕ ਵਾਰੀ ਉਸ ਅਹਿਲੇ ਹਨੂਦ, ਦੋਜ਼ਖੀ ਕਾਫਿਰ ਕੋਲ ਹਾਜ਼ਰੀ ਭਰ ਆਉਂਦਾ ਹੈ ਉਹੋ ਹੱਥ ਵਿੱਚ ਹੁਕਮਰਾਨੀ ਦਾ ਫੁਰਮਾਨ ਫੜੀ ਘੋੜੇ ਤੇ ਚੜਿਆ ਆਉਂਦਾ ਹੈ ਤੇ ਸ਼ਹਿਰ ਦੇ ਸਾਰੇ ਪੁਰਾਣੇ ਹਾਕਮ, ਆਮਿਲ ਤੇ ਕੋਤਵਾਲ ਉਸ ਅੱਗੇ ਹੱਥ ਜੋੜ ਕੇ ਖਲੋ ਜਾਂਦੇ ਨੇ।ਸਾਰੀਆਂ ਨੀਚ ਜਾਤੀਆਂ ਦੇ ਲੋਕਾਂ ਨੂੰ ਜੱਟਾਂ, ਰਾਜਪੂਤਾਂ, ਸੱਯਦਾਂ ਨਾਲ ਇਕੱਠੇ ਬਿਠਾਉਂਦਾ ਹੈ।ਚਾਪਲੂਸ ਲੋਕ ਉਸ ਨੂੰ ਮਜ਼ਹਬੀ ਰਾਹਬਰ ਆਖਦੇ ਨੇ ਕਈ ਤੇ ਉਸ ਨੰ ਗੁਰੂ ਦਾ ਦਰਜਾ ਵੀ ਦੇਣ ਲੱਗ ਪਏ ਨੇ।

ਮੌਲਵੀ : ਬੜੀ ਉਲਟੀ ਹਵਾ ਚੱਲ ਰਹੀ ਹੈ ਅੱਜਕੱਲ ਮੀਆਂ।ਕੁਫਰ ਅਸਮਾਨੇ ਲੱਗਿਆ ਪਿਆ । ਇਹ ਜ਼ਰੂਰ ਕਿਆਮਤ ਦੀ ਨਿਸ਼ਾਨੀ ਹੈ। ਗਰ ਇਹੋ ਹਾਲ ਰਿਹਾ ਤੇ ਸਾਰੇ ਸਮਾਜਿਕ ਨਾਪਤੋਲ ਛੇਤੀ ਹੀ ਖਤਮ ਹੋ ਜਾਣਗੇ।.... ਕੀ ਸੱਯਦ ਤੇ ਮੌਲਾਣੇ ਖਾਸੋਂ ਆਮ ਹੋ ਜਾਣਗੇ? (ਕੰਨਾਂ ਉੱਤੇ ਹੱਥ ਧਰ ਕੇ)....ਯਾ ਮੇਰੇ ਮੌਲਾ ਐਸਾ ਕੁਫਰ ਤੇਰੀ ਪਾਕ ਜ਼ਮੀਂ ਉੱਤੇ ?

ਯੂਨਸ : ਮੌਲਵੀ ਸਾਹਿਬ ਐਸੇ ਕੁਫਰੋ ਜਹਾਨ ਅੰਦਰ ਹਰ ਸੱਚੇ ਮੁਸਲਮਾਨ ਦਾ ਫਰਜ਼ ਬਣਦਾ ਹੈ ਕਿ ਇਸ ਕੁਫਰ ਨੂੰ ਜ਼ਮੀਨ ਤੋਂ ਉਖਾੜ ਸੁੱਟੇ। ਸੋ ਮੇਰੀ ਇਹ ਇਲਤਿਜਾ ਹੈ ਕਿ ਆਪ ਮਜ਼ਹਬੀ ਆਗੂ ਹੋਣ ਦੇ ਨਾਤੇ ਇੱਕ ਵਾਰੀ ਫਿਰ ਹੈਦਰੀ ਝੰਡਾ ਬੁਲੰਦ ਕਰੋ ਤੇ ਇਸ ਅਚਾਨਕੀ ਕਾਫਿਰ ਦੇ ਖਿਲਾਫ ਜ਼ਹਾਦ ਦਾ ਨਾਅਰਾ ਦੇਵੋ।

ਮੌਲਵੀ : ਇਸ ਤੋਂ ਪਹਿਲਾਂ ਵੀ ਤੇ ਕਈ ਵਾਰੀ ਹੈਦਰੀ ਝੰਡਾ ਬੁਲੰਦ ਕਰਕੇ ਜਹਾਦ ਦਾ ਨਾਅਰਾ ਦਿੱਤਾ ਜਾ ਚੁੱਕਿਆ ਹੈ ਮੀਆਂ ਯੂਨਸ ਖਾਨ। ਹਜ਼ਾਰਾਂ ਦੀ ਗਿਣਤੀ ਵਿੱਚ ਗ਼ਾਜ਼ੀ ਵਫਾਤ ਪਾ ਚੁੱਕੇ ਹਨ। ਪਰ ਕੀ ਕੋਈ ਜਹਾਦ ਇਸ ਗ਼ੈਬੀ ਤਾਕਤ ਵਾਲੇ ਸਗ ਨੂੰ ਜਿਬਹ ਕਰ ਸਕੀ ਹੈ, ਇਹ ਨਾਮੁਰਾਦ ਕੌਮ ਕੌੜੀ ਵੇਲ ਵਾਂਗਰਾਂ ਵਧਦੀ ਹੀ ਚਲੀ ਗਈ ਹੈ।......ਸੋ ਨਾਂ ਮੀਆਂ ਨਾ ਮੈਂ ਅਜਿਹਾ ਨਹੀਂ ਕਰ ਸਕਦਾ। ਹਰ ਗ਼ਾਜ਼ੀ ਨੂੰ ਵੀ ਆਪਣੀ ਜਾਨ ਪਿਆਰੀ ਹੁੰਦੀ ਹੈ। ਭਲਾ ਹੋਵੇਗਾ ਜੇਕਰ ਤੁਸੀਂ ਵੀ ਜਹਾਦ ਦਾ ਖਿਆਲ ਜ਼ਿਹਨ 'ਚੋਂ ਕੱਢ ਕੇ ਆਪਣੀ ਜਾਨ ਦੀ ਖ਼ੈਰ ਮਨਾਉ।

* * *

**ਸੂਤਰਧਾਰ :-**

10 ਦਿਸੰਬਰ 1710 ਨੂੰ ਰਾਤ ਵੇਲੇ ਲੋਹਗੜ ਦਾ ਕਿਲਾ ਛੱਡ ਕੇ ਨਿਕਲੇ ਬੰਦਾ ਸਿੰਘ ਬਹਾਦਰ ਇੱਕ ਦਿਨ ਬਾਦ 12 ਦਿਸੰਬਰ ਨੂੰ ਕੀਰਤਪੁਰ ਜਾ ਟਿਕੇ, ਅਗਲੀ ਮੁਹਿੰਮਾਂ ਦੀ ਤਿਆਰੀ ਅਤੇ ਖਾਲਸਾ ਫ਼ੌਜਾਂ ਦੇ ਇਕੱਠੇ ਕਰਣ ਲਈ ਉਹ ਕੀਰਤਪੁਰ ਹੀ ਠਹਿਰੇ, ਅਤੇ ਇੱਥੋਂ ਹੀ ਉਸ ਨੇ ਜੰਮੂ, ਪੰਜਾਬ ਅਤੇ ਉੱਤਰ ਪ੍ਰਦੇਸ਼ ਦੀਆਂ ਸੰਗਤਾਂ ਨੂੰ ਚਿੱਠੀਆਂ ਲਿਖੀਆਂ ਜਿਨਾਂ ਵਿੱਚ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੇ ਨਾਮ ਦੀ ਅਪੀਲ ਕੀਤੀ ਗਈ ਕਿ ਸਾਰੇ ਸਿੱਖ ਸ਼ਸਤਰ ਧਾਰਨ ਕਰਕੇ ਅਨੰਦਪੁਰ ਸਾਹਿਬ ਇਕੱਠੇ ਹੋ ਜਾਣ।ਸੋ ਬਹੁਤ ਸਾਰੇ ਸਿੱਖ ਕੀਰਤਪੁਰ ਇਕੱਠੇ ਹੋ ਗਏ।ਦੂਜੇ ਪਾਸੇ ਬਾਦਸ਼ਾਹੀ ਲਸ਼ਕਰ ਵੀ ਬਾਬਾ ਜੀ ਨੂੰ ਲੱਭਦਾ ਆ ਰਿਹਾ ਸੀ। ਸੋ ਵਧਦਾ ਦਬਾਉ ਵੇਖ ਕੇ ਬੰਦਾ ਬਹਾਦਰ ਪਹਾੜਾਂ ਨੂੰ ਚੜ ਗਏ, ਅਨੰਦਪੁਰ ਸਾਹਿਬ, ਬਿਲਾਸਪੁਰ, ਮੰਡੀ, ਅਤੇ ਕੁੱਲੂ ਦੇ ਰਾਜਿਆਂ ਨੂੰ ਅਧੀਨ ਕਰਕੇ ਬੰਦਾ ਬਹਾਦਰ ਚੰਬਾ ਜਾ ਪਹੁੰਚੇ।।ਚੰਬੇ ਦੇ ਰਾਜੇ ਉਦੈ ਸਿੰਘ ਨੇ ਆਪਣੀ ਪੁੱਤਰੀ ਦਾ ਵਿਆਹ ਬਾਬਾ ਜੀ ਨਾਲ ਕਰ ਦਿੱਤਾ।ਭਾਵੇਂ ਬੰਦਾ ਸਿੰਘ ਬਹਾਦਰ ਨੇ ਸਿੱਖ ਮਰਿਆਦਾ ਅਨੁਸਾਰ ਗ੍ਰਹਿਸਤ ਜੀਵਨ ਅਪਣਾ ਲਿਆ ਪਰ ਉਹ ਕਦੇ ਵੀ ਆਪਣੇ ਅੰਸਲੀ ਫ਼ਰਜ਼ ਤੋਂ ਬੇਮੁੱਖ ਨਹੀਂ

ਹੋਏ,ਆਪਣੇ ਫ਼ਰਜ਼ ਨੂੰ ਪੂਰਾ ਕਰਣ ਲਈ ਹੀ ਉਹ ਉਚਿਤ ਸਮਾਂ ਵੇਖਦੇ ਹੀ ਆਪਣੀ ਗ੍ਰਹਿਸੀ ਨੂੰ ਛੱਡ ਕੇ ਪਹਾੜਾਂ ਤੋਂ ਹੇਠਾਂ ਉੱਤਰ ਆਏ ਅਤੇ ਜ਼ੁਲਮ ਦੇ ਖਿਲਾਫ ਡੱਟ ਗਏ।

ਦੂਜੇ ਪਾਸੇ ਦਿੱਲੀ ਵਿੱਚ ਜਹਾਂਦਾਰ ਸ਼ਾਹ ਦਾ ਤਖਤਾ ਪਲਟ ਕੇ ਫਰੂਖਸ਼ੀਅਰ ਤਖਤ ਉੱਤੇ ਬੈਠਾ। ਤਾਜ਼ ਪਹਿਣਦੇ ਹੀ ਉਸ ਨੇ ਪੰਜਾਬ ਵੱਲ ਖਾਸ ਧਿਆਨ ਦਿੱਤਾ ਅਤੇ ਆਪਣੇ ਫ਼ੌਜਦਾਰਾਂ ਅਤੇ ਵਜ਼ੀਰਾਂ ਨੂੰ ਸਿੱਖਾਂ ਨੂੰ ਜੜ ਤੋਂ ਪੁੱਟ ਦੇਣ ਲਈ ਸਖਤ ਹਿਦਾਇਤਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ।

* * *

## - ਪੰਦਰਵਾਂ ਸੀਨ -

(ਫਰੂਖ਼ਸੀਅਰ ਦਰਬਾਰ ਵਿੱਚ ਅਮੀਨ ਖਾਂ, ਅਬਦੁਸ ਸਮਦ ਖਾਂ, ਜ਼ਕਰੀਆ ਖਾਂ ਅਤੇ ਕਮਰੂਦੀਨ ਖ਼ਾਂ)

ਫਰੂਖ਼ਸੀਅਰ : ਖਾਨ ਬਹਾਦਰ ਅਬਦੁਸ ਸਮਦ ਖਾਨ, ਮੁਗਲ ਹਕੂਮਤ ਦਾ ਸਭ ਤੋਂ ਹੁਸ਼ਿਆਰ, ਦਲੇਰ ਅਤੇ ਜਾਂਬਾਜ਼ ਫ਼ੌਜਦਾਰ ਜਿਸ ਨੇ ਹਕੂਮਤ ਖਿਲਾਫ ਉੱਠਣ ਵਾਲੇ ਹਰ ਬਾਗ਼ੀ ਦਾ ਸਿਰ ਕੁਚਲ ਦਿੱਤਾ। ਪਰ...।

ਅਬਦੁਸ -
ਸਮਦ ਖਾਂ : ਗ਼ੁਸਤਾਖ਼ੀ ਮੁਆਫ ਹਜ਼ੂਰ। ...ਪਰ.... ਕੀ ਸ਼ਹਿਨਸ਼ਾਹ?

ਫਰੂਖਸੀਅਰ : ਤੇਰੇ ਵਰਗੇ ਬਹਾਦਰ ਦੇ ਮੌਜੂਦ ਹੁੰਦਿਆਂ ਇੱਕ ਜ਼ਰਰੇ ਸਮਾਨ ਉਹ ਜਹੰਨਮੀ ਬੰਦਾ ਖੁਲੇਆਮ ਮੁਗਲਾਂ ਦੇ ਗਾਟੇ ਲਾਹੀ ਜਾ ਰਿਹਾ ਹੈ। ਮੈਨੂੰ ਇਸ ਸਿਰਦਰਦ ਤੋਂ ਨਿਜ਼ਾਤ ਚਾਹੀਦੀ ਸਮਦ ਖਾਂ ਤੇ ਉਹ ਵੀ ਫ਼ੌਰਨ।

ਅਬਦੁਸ -
ਸਮਦ ਖਾਂ : ਮਾਲਿਕੇ ਹਿੰਦ ਸ਼ਹਿਨਸ਼ਾਹ ਫ਼ਰੂਖਸੀਅਰ ਦਾ ਇੱਕ ਹੁਕਮ, ਤੇ ਅਬਦੁਸ ਸਮਦ ਖਾਂ ਦਾ ਸਿਰ ਹਾਜ਼ਿਰ।

ਫਰੂਖਸੀਅਰ : ਪਿਛਲੀਆਂ ਸੱਤ ਪੀੜ੍ਹਿਆਂ ਤੋਂ ਹਿੰਦੋਸਤਾਨ ਉੱਪਰ ਹਕੂਮਤ ਚਲਾ ਰਹੇ ਮੁਗਲ ਖਾਨਦਾਨ ਵਿੱਚ ਕਦੀ ਵੀ ਅਜਿਹਾ ਨਹੀਂ ਹੋਇਆ ਕਿ ਕਿਸੇ ਵੀ ਬਾਦਸ਼ਾਹ ਨੂੰ ਮਹਜ਼ ਇੱਕ ਬਾਗ਼ੀ ਤੋਂ ਡਰ ਕੇ ਰਾਜਪੂਤਾਂ ਨਾਲ ਸੰਧੀਆਂ ਕਰਨੀਆਂ ਪਈਆਂ ਹੋਣ, ਤੇ ਉਹ

ਵੀ ਬਿਨਾਂ ਸ਼ਰਤ। ਪਰ ਮਰਹੂਮ ਬਾਦਸ਼ਾਹ ਬਹਾਦਰ ਸ਼ਾਹ ਨੂੰ ਇਸ ਦੋਜ਼ਖੀ ਬੰਦਾ ਬਹਾਦਰ ਤੋਂ ਡਰ ਕੇ ਕਰਨੀਆਂ ਪਈਆਂ। ਇਤਿਹਾਸ ਵਿੱਚ ਇੱਹ ਕਾਲਾ ਧੱਬਾ ਸਦਾ-ਸਦਾ ਤੀਕਰ ਮੁਗਲਾਂ ਦੇ ਨਾਮ ਉੱਤੇ ਕਲੰਕ ਬਣਕੇ ਚਮਕਦਾ ਰਹੇਗਾ ਜੋ ਮੈਂ ਬਰਦਾਸ਼ਤ ਨਹੀਂ ਕਰ ਸਕਦਾ।

ਅਮੀਨ ਖਾਂ : ਹਾਂ ਆਲੀਜਾਂ! ਮਰਹੂਮ ਸ਼ਹਿਨਸ਼ਾਹੇ ਹਿੰਦ ਬਹਾਦਰ ਸ਼ਾਹ ਇਨ੍ਹਾਂ ਨਾਮੁਰਾਦ ਸਿੱਖਾਂ ਦਾ ਖੁਰਾ ਖੋਜ਼ ਮਿਟਾਉਣ ਦੀ ਹਸਰਤ ਦਿਲ ਵਿੱਚ ਹੀ ਲੈ ਕੇ ਇਸ ਜ਼ਹਾਨ ਤੋਂ ਵਫਾਤ ਪਾ ਗਏ।

ਫਰੂਖਸੀਅਰ : ਪਰ ਮੈਂ ਮਰਹੂਮ ਸ਼ਹਿਨਸ਼ਾਹ ਦੀ ਇਸ ਆਖਰੀ ਹਸਰਤ ਨੂੰ ਜਲਦ ਤੋਂ ਜਲਦ ਪੂਰਾ ਹੁੰਦਾ ਵੇਖਣਾ ਚਹੁੰਦਾ ਹਾਂ। ਇਸ ਲਈ ਮੈਂ ਤੈਨੂੰ ਲਾਹੌਰ ਦਾ ਸੂਬੇਦਾਰ ਅਤੇ ਤੇਰੇ ਫਰਜ਼ੰਦ ਜ਼ਕਰੀਆ ਖਾਂ ਨੂੰ ਜੰਮੂ ਰਿਆਸਤ ਦਾ ਫ਼ੌਜਦਾਰ ਨਿਯੁਕਤ ਕਰ ਦਿੱਤਾ ਹੈ। ਪੰਜਾਬ ਜਾ ਕੇ ਤੇਰਾ ਇੱਕੋ ਅਤੇ ਇੱਕੋ ਹੀ ਨਿਸ਼ਾਨਾ ਹੋਵੇਗਾ ਬੰਦਾ ਬਹਾਦਰ ਨੂੰ ਜ਼ਿੰਦਾ ਫੜਕੇ ਸਾਡੇ ਅੱਗੇ ਪੇਸ਼ ਕਰਨਾ। ਆਰਿਫ ਬੇਗ ਅਤੇ ਸਰਹੰਦ ਦੇ ਫ਼ੌਜਦਾਰ ਖਿਦਮਤ ਤਲਬ ਖਾਂ ਨੂੰ ਵੀ ਸਖਤ ਹਦਾਇਤਾਂ ਭੇਜੀਆਂ ਜਾ ਚੁੱਕੀਆਂ ਹਨ। ਕਿ ਉਹ ਸਿੱਖਾਂ ਨੂੰ ਖਤਮ ਕਰਨ ਲਈ ਹਰ ਤਰ੍ਹਾਂ ਨਾਲ ਤੇਰੀ ਮਦਦ ਕਰਨ।

ਅਬਦੁਸ -
ਸਮਦ ਖਾਂ : ਸ਼ਹਿਨਸ਼ਾਹ! .. ਜੋ ਭਰੋਸਾ ਆਪ ਨੇ ਮੇਰੇ ਉੱਤੇ ਵਿਖਾਇਆ ਹੈ,.. ਮੈਂ ਵਾਅਦਾ ਕਰਦਾ ਹਾਂ ਕਿ ਬਹੁਤ ਜਲਦ ਉਸ ਮਰਦੂਦ ਬੰਦੇ ਨੂੰ ਫੜ ਕੇ ਹਜ਼ੂਰ ਦੇ ਸਾਹਮਣੇ ਪੇਸ਼ ਕਰ ਦੇਵਾਂਗਾ। (ਸਲਾਮ ਕਰਕੇ ਚਲਾ ਜਾਂਦਾ ਹੈ)।

* * *

**ਸੂਤਰਧਾਰ :-**

ਲਾਹੌਰ ਆਉਂਦਿਆਂ ਹੀ ਅਬਦੁਸ ਸਮਦ ਖਾਂ ਅਤੇ ਉਸਦੇ ਪੁੱਤਰ ਜ਼ਕਰੀਆ ਖਾਂ ਨੇ ਸਿੱਖਾਂ ਉੱਤੇ ਕੜੀ ਸਖਤਾਈ ਸ਼ੁਰੂ ਕਰ ਦਿੱਤੀ। ਸਿੱਖਾਂ ਦੇ ਸਿਰ ਵੱਢ-ਵੱਢ ਕੇ ਚੌਰਾਹਿਆਂ ਵਿੱਚ ਦਰਖਤਾਂ ਉੱਪਰ ਟੰਗ ਦਿੱਤੇ ਗਏ। ਵੇਖਦੇ ਹੀ ਵੇਖਦੇ ਪੰਜਾਬ ਸਮੇਤ ਉੱਤਰ-ਭਾਰਤ ਦੇ ਸਾਰੇ ਸੂਬਿਆਂ ਵਿੱਚ ਵੀ ਸਿੱਖਾਂ ਨੂੰ ਘਰਾਂ ਚੋਂ ਕੱਢ-ਕੱਢ ਕੇ ਸ਼ਹੀਦ ਕੀਤਾ ਜਾਣ ਲੱਗਾ। ਕਈ ਥਾਈਂ ਮੁਗਲਾਂ ਨੇ ਬੰਦਾ ਬਹਾਦਰ ਨੂੰ ਘੇਰਾ ਪਾਇਆ ਪਰ

ਬੰਦਾ ਬਹਾਦਰ ਹਰ ਵਾਰ ਮੁਗਲਾਂ ਦੇ ਹੱਥੋਂ ਫਿਸਲ ਜਾਂਦੇ ਰਹੇ। ਪਰ ਮੁਗਲ ਫ਼ੌਜਦਾਰ ਨਾਂ ਤੇ ਖੁਦ ਚੈਨ ਨਾਲ ਬੈਠੇ ਤੇ ਨਾਂ ਹੀ ਬੰਦਾ ਬਹਾਦਰ ਨੂੰ ਬੈਠਣ ਦਿੱਤਾ। ਇਸ ਤਰ੍ਹਾਂ ਵਧਦਾ ਦਬਾਉ ਵੇਖ ਕੇ ਬੰਦਾ ਬਹਾਦਰ ਮੁਗਲ ਫ਼ੌਜਾਂ ਨੂੰ ਚਕਮਾ ਦਿੰਦੇ ਹੋਇਆਂ ਜੰਮੂ ਦੀਆਂ ਪਹਾੜੀਆਂ ਜਾ ਚੜੇ, ਤੇ ਚਨਾਬ ਦੇ ਕਿਨਾਰੇ ਡੇਰਾ ਬਣਾ ਕੇ ਸ਼ਾਂਤਮਈ ਜੀਵਨ ਬਤੀਤ ਕਰਨ ਲੱਗ ਪਏ। ਇਸੇ ਦੌਰਾਨ ਉਹਨ੍ਹਾਂ ਦੀ ਦੂਸਰੀ ਸ਼ਾਦੀ ਨਜੀਬਾਬਾਦ ਦੇ ਖੱਤਰੀ ਪਰਿਵਾਰ ਦੀ ਲੜਕੀ ਬੀਬੀ ਸਾਹਿਬ ਕੌਰ ਨਾਲ ਹੋਈ। ਨਵੰਬਰ 1713 ਤੋਂ ਫਰਵਰੀ 1715 ਤੱਕ ਉਹ ਇੱਥੇ ਹੀ ਰਹੇ। ਮਾਰਚ 1715 ਵਿੱਚ ਬਾਬਾ ਜੀ ਪਹਾੜੀਆਂ ਤੋਂ ਫੇਰ ਉੱਤਰੇ ਅਤੇ ਕਲਾਨੌਰ ਤੇ ਬਟਾਲੇ ਨੂੰ ਜਿੱਤ ਲਿਆ।

ਉੱਧਰ ਬੰਦਾ ਬਹਾਦਰ ਦੇ ਇਸ ਤਰ੍ਹਾਂ ਅਚਾਨਕ ਪ੍ਰਗਟ ਹੋ ਜਾਣ ਨਾਲ ਫਰੁਖਸੀਅਰ ਨੂੰ ਤਕੜਾ ਝਟਕਾ ਲੱਗਾ। ਉਸ ਆਪਣੇ ਫੌਜ਼ਦਾਰਾਂ ਨੂੰ ਕੜੀ ਫਟਕਾਰ ਲਗਾਈ। ਉਸ ਨੇ ਅਬਦੁਸ ਸਮਦ ਖਾਂ, ਆਰਿਫ ਬੇਗ ਅਤੇ ਜੰਮੂ ਦੇ ਫ਼ੌਜਦਾਰ ਜ਼ਕਰੀਆ ਖਾਂ ਨੂੰ ਬੰਦਾ ਬਹਾਦਰ ਖਿਲਾਫ ਫੌਰਨ ਕਾਰਵਾਈ ਕਰਨ ਲਈ ਸਖਤ ਹਦਾਇਤਾਂ ਦਿੱਤੀਆਂ ਅਤੇ ਆਪਣੇ ਸ਼ਾਹੀ ਲਸ਼ਕਰ ਵਿੱਚੋਂ ਚੋਣਵੇ 20,000 ਜਾਂਬਾਜ਼ਾਂ ਦੀ ਫੌਜ ਕਮਰੂਦੀਨ ਦੀ ਕਮਾਨ ਹੇਠ ਦਿੱਲੀਓਂ ਰਵਾਨਾ ਕਰ ਦਿੱਤੀ। ਇਸ ਸਾਰੀ ਰਲੀ-ਮਿਲੀ 30,000 ਦੀ ਫੌਜ ਨੇ ਬਾਬਾ ਜੀ ਨੂੰ ਕੋਈ 1250 ਕੂ ਸਿੰਘਾਂ ਸਮੇਤ ਗੁਰਦਾਸਪੁਰ ਨੇੜੇ ਗੁਰਦਾਸ ਨੰਗਲ ਵਿਖੇ ਸੇਠ ਦੂਨੀ ਚੰਦ ਦੀ ਹਵੇਲੀ ਵਿੱਚ ਆਣ ਘੇਰਿਆ। ਘੇਰਾ ਇੰਨਾ ਜ਼ਬਰਦਸਤ ਸੀ ਕਿ ਸਿੰਘਾਂ ਨੇ ਗੜੀ ਦੇ ਅੰਦਰ ਰਹਿ ਕੇ ਹੀ ਇੰਤਜ਼ਾਰ ਕਰਨਾ ਬੇਹਤਰ ਸਮਝਿਆ। ਇੰਨੇ ਥੋੜੇ ਹੋਣ ਦੇ ਬਾਵਜੂਦ ਵੀ ਸਿੰਘ ਡਟੇ ਰਹੇ ਤੇ ਜਦੋਂ ਵੀ ਮੌਕਾ ਮਿਲਦਾ ਦੁਸ਼ਮਣ ਦੇ ਦੰਦ ਖੱਟੇ ਕਰਦੇ ਰਹੇ। ਹਰ ਰੋਜ਼ 40-50 ਸਿੰਘ ਰਾਤ ਦੇ ਹਨੇਰੇ ਵਿੱਚ ਮੂੰਹਾਂ ਉੱਤੇ ਕਾਲਖ ਪੋਚ ਕੇ ਗੜੀ ਵਿੱਚੋਂ ਬਾਹਰ ਨਿੱਕਲਦੇ, ਮੁਗ਼ਲਾਂ ਦਾ ਘਾਣ ਕਰਦੇ, ਰਾਸ਼ਨ ਸਮੇਤ ਘੋੜਿਆਂ ਲਈ ਚਾਰਾ-ਪੱਠਾ ਇਕੱਠਾ ਕਰਕੇ ਗੜੀ ਵਿੱਚ ਆਣ ਵੜਦੇ। ਜਦੋਂ ਮੁਸਲਮਾਨ ਰਾਤ ਨੂੰ ਚੁਕੰਨੇ ਰਹਿਣ ਲੱਗ ਪਏ ਤੇ ਸਿੰਘ.. ਬਾਬਾ ਬਿਨੋਦ ਸਿੰਘ ਦੇ ਨਾਲ ਦਿਨੇ ਦੁਪਹਿਰੇ ਗੜੀ ਵਿੱਚੋਂ ਨਿਕਲਕੇ ਮੁਗਲ ਖੇਮਿਆਂ ਵਿੱਚ ਲੁੱਟ-ਮਾਰ ਮਚਾ ਦਿੰਦੇ, ਪੰਜਾਂ-ਦਸਾਂ ਨੂੰ ਪਾਰ ਬੁਲਾਉਂਦੇ, ਤੇ ਜੋ ਕੁਝ ਵੀ ਹੱਥ ਲਗਦਾ ਧੂਹ ਕੇ ਫੇਰ ਗੜੀ ਅੰਦਰ ਆ ਵੜਦੇ। ਕਿਉਂਕਿ ਬੰਦਾ ਸਿੰਘ ਬਹਾਦਰ ਦੀ ਜਾਦੂਈ ਸ਼ਕਤੀ ਦਾ ਮੁਗਲਾਂ ਵਿੱਚ ਬਹੁਤ ਜ਼ਿਆਦਾ ਭੈਅ ਸੀ। ਸੋ ਘੇਰਾ ਪਾਇਆਂ ਨੂੰ 20 ਕੂ ਦਿਨ ਹੀ ਹੋਏ ਸਨ ਕਿ ਮੁਗਲ ਫੌਜ ਕਈ ਤਰ੍ਹਾਂ ਦੇ ਭਰਮਾਂ ਵਿੱਚ ਪੈ ਕੇ ਨਿਰਾਸ਼ ਹੋਣ ਲੱਗ ਪਈ। ਕਈ ਮੁਗਲ ਸਰਦਾਰ ਤੇ.. ਬੰਦਾ ਬਹਾਦਰ ਦੇ ਡਰੋਂ, ਉਸ ਦੇ ਗੜੀ ਵਿੱਚੋਂ ਸਹੀ ਸਲਾਮਤ ਨਿਕਲ ਜਾਣ ਦੀਆਂ ਦੁਆਵਾਂ ਵੀ ਮੰਗ ਰਹੇ ਸਨ। ਦੂਸਰੇ ਪਾਸੇ ਮੁਗਲ ਫੌਜ਼ਦਾਰਾਂ ਵਿੱਚ ਵੀ ਚਿੰਤਾ ਸਾਫ ਵਿਖਾਈ ਦੇ ਰਹੀ ਸੀ।

* * *

## - ਸੋਹਲਵਾਂ ਸੀਨ -

(ਮੰਚ ਉੱਤੇ ਅਬਦੁਸ ਸਮਦ ਖਾਂ,ਜ਼ਕਰੀਆ ਖਾਂ ਅਤੇ ਕਮਰੂਦੀਨ ਘੇਰੇ ਵਾਲੀ ਗੜੀ ਦੇ ਬਾਹਰ ਆਪਣੇ ਤੰਬੂ ਵਿੱਚ ਮਸ਼ਵਰਾ ਕਰ ਰਹੇ ਹਨ)

ਕਮਰੂਦੀਨ ਖਾਂ: ਮੇਰੇ ਖਿਆਲ ਮੁਤਾਬਿਕ ਗੜੀ ਅੰਦਰ ਕਾਫਰਾਂ ਦੀ ਗਿਣਤੀ 1500 ਤੋਂ ਜ਼ਿਆਦਾ ਨਹੀਂ ਹੋਵੇਗੀ। ਕਿਉਂ ਨਾ ਅਸੀਂ ਆਪਣੀ ਸਾਰੀ ਦੀ ਸਾਰੀ ਫੌਜ ਲੈ ਕੇ ਇੱਕੋ ਵਾਰੀ ਧਾਵਾ ਬੋਲ ਦੇਈਏ।

ਅਬਦੁਸ-
ਸਮਦ ਖਾਂ : ਨਹੀਂ ਇਸ ਤਰ੍ਹਾਂ ਉਹ ਕਾਬੂ ਨਹੀਂ ਆਵੇਗਾ, ਕਿਉਂਕੀ ਹਾਲੇ ਉਸ ਕੋਲ ਭਾਰੀ ਗੋਲਾ ਬਰੂਦ ਅਤੇ ਹਥਿਆਰ ਮੌਜੂਦ ਨੇ ਇਸ ਤਰ੍ਹਾਂ ਸਾਡਾ ਨੁਕਸਾਨ ਵੱਧ ਹੋਵੇਗਾ। ਤੇ ਨਾਲੇ ਇਸ ਆਪੋ-ਦਾਪੀ ਵਿੱਚ ਉਹ ਸ਼ੈਤਾਨ ਹੱਥੋਂ ਨਿਕਲ ਵੀ ਸਕਦਾ ਹੈ।

ਕਮਰੂਦੀਨ : ਪਰ ਇਸ ਤਰ੍ਹਾਂ ਸਿਰਫ ਤੰਬੂ ਪਾਈ ਬੈਠੇ ਰਹਿਣਾ ਵੀ ਤੇ ਵਾਜ਼ਿਬ ਨਹੀਂ ਲਗਦਾ ਫੌਜ਼ਦਾਰ ਸਾਹਿਬ।

ਜ਼ਕਰੀਆ ਖਾਂ : ਰੋਜ਼ ਇਹਨਾਂ ਦਾ ਰਾਸ਼ਨ ਵਗੈਰਾ ਖੋਹ ਕੇ ਲੈ ਜਾਣਾ ਵੀ ਭਾਰੀ ਫਿਕਰ ਦਾ ਮੁਕਾਮ ਏ ਅੱਬਾਜਾਨ, ਇੰਝ ਲਗ ਰਿਹਾ ਕਿ ਅਸੀਂ ਉਹਨਾਂ ਨੂੰ ਪਾਲਣ ਲਈ ਹੀ ਘੇਰਾ ਪਾਇਆ।

ਕਮਰੂਦੀਨ : ਥੋੜੇ ਜਿਹੇ ਕਾਫਰ ਵੀ ਸਾਡੀ ਵਿਸ਼ਾਲ ਫੌਜ ਉੱਤੇ ਭਾਰੂ ਪੈ ਰਹੇ ਨੇ। ਇਸ ਆਫਤ ਨੂੰ ਕਾਬੂ ਕਰਨ ਲਈ ਕੋਈ ਨਾ ਕੋਈ ਕਮਜ਼ੋਰੀ ਲੱਭਨੀ ਪਵੇਗੀ ਖਾਨ ਸਾਹਿਬ।

ਅਬਦੁਸ-
ਸ਼ਮਦ ਖਾਂ : ਸਭ ਤੋਂ ਪਹਿਲਾਂ ਸਾਨੂੰ ਇਹਨਾਂ ਦਾ ਰਸਦ ਪਾਣੀ ਬੰਦ ਕਰਨਾ ਪਵੇਗਾ, ਤਾਂ ਜੋ ਉਹ ਹਥਿਆਰ ਸੁੱਟ ਦੇਣ ਲਈ ਮਜ਼ਬੂਰ ਹੋ ਜਾਣ।

ਕਮਰੂਦੀਨ : ਪਰ ਅੱਜ ਤੱਕ ਦਾ ਨਤੀਜਾ ਤੇ ਇਹੋ ਨਿੱਕਲਦਾ ਹੈ ਕਿ ਸਾਡੀ ਫੌਜ਼ ਕਿਸੇ ਤਰ੍ਹਾਂ ਵੀ ਉਹਨਾਂ ਸ਼ੈਤਾਨਾਂ ਨੂੰ ਰੋਕਨ ਵਿੱਚ ਕਾਮਯਾਬ ਨਹੀਂ ਰਹੀ ।ਦਿਨੇ ਦੁਪਹਿਰੇ ਬਿਨਾ ਕਿਸੇ ਖ਼ੌਫ ਉਹ ਸਾਡੇ ਤੰਬੂਆਂ ਵਿੱਚ ਆ ਵੜਦੇ ਨੇ ਤੇ ਲੁੱਟਮਾਰ ਮਚਾ ਕੇ ਅੰਦਰ ਜਾ ਵੜਦੇ ਨੇ।

ਜ਼ਕਰੀਆਂ ਖਾਂ : ਅਸੀਂ ਗੜੀ ਦੇ ਆਲੇ-ਦੁਆਲੇ ਇੱਕ ਕੰਧ ਖੜੀ ਕਰਾਂਗੇ ਤਾਂ ਜੋ ਉਹਨਾਂ ਨੂੰ ਤੰਬੂਆਂ ਵਿੱਚ ਵੜਨੋਂ ਰੋਕਿਆ ਜਾ ਸਕੇ।...(ਦੂਸਰੇ ਸਰਦਾਰ ਹਾਂ ਵਿੱਚ ਸਿਰ ਹਿਲਾਉਂਦੇ ਹਨ)...।

* * *

**ਸੂਤਰਧਾਰ :-**

ਇੰਨੀ ਵਿਸ਼ਾਲ ਸੈਨਾ ਲਈ ਦੀਵਾਰ ਖੜੀ ਕਰਨੀ ਕੋਈ ਮੁਸ਼ਕਲ ਕੰਮ ਨਹੀਂ ਸੀ ।ਆਸੇ-ਪਾਸਿਉਂ ਗਿੱਲੀ ਮਿੱਟੀ ਇਕੱਠੀ ਕਰਕੇ ਮੁਗਲਾਂ ਨੇ ਆਪਣੇ ਤੰਬੂਆਂ ਤੋਂ ਅੱਗੇ ਕੱਚੀ ਮਿੱਟੀ ਦੀ ਦੀਵਾਰ ਖੜੀ ਕਰ ਲਈ ਤੇ ਸਿਪਾਹੀ ਤੈਨਾਤ ਕਰ ਦਿੱਤੇ। ਪਰ ਸਿੰਘ ਅਜੇ ਵੀ ਜਾਨ ਤਲੀ ਉੱਤੇ ਧਰ ਕੇ ਗੜ੍ਹੀ ਚੋਂ ਬਾਹਰ ਨਿੱਕਲਦੇ ਤੇ ਕੰਧ ਟੱਪ ਕੇ ਮੁਗਲ ਤੰਬੂਆਂ ਵਿੱਚ ਜਾ ਵੜਦੇ... ਜੋ ਕੁਝ ਵੀ ਹੱਥ ਲਗਦਾ ਖੋਹ ਕੇ ਪਿਛਾਂਹ ਨੂੰ ਭੱਜ ਲੈਂਦੇ, ਜੇਕਰ ਮੁਗਲ ਸਿਪਾਹੀ ਪਿੱਛਾ ਕਰਦੇ ਤੇ ਸਿੰਘ ਆਪਣੇ ਰਾਮ-ਜੰਗਿਆਂ ਤੇ ਛੋਟੀਆਂ ਤਲਵਾਰਾਂ ਨਾਲ ਮੁਗਲਾਂ ਦਾ ਘਾਣ ਕਰ ਦਿੰਦੇ।ਮੁਗਲਾਂ ਨਾਲ ਖਿੱਚ-ਧੂਹ ਕਰਦਿਆਂ ਕੋਈ ਦੋ ਕੂ ਮਹੀਨੇ ਬੀਤ ਗਏ, ਪਰ ਮੁਗਲ ਸੈਨਾ ਨਾ ਤੇ ਅੱਗੇ ਵਧ ਰਹੀ ਸੀ ਤੇ ਨਾਂ ਹੀ ਪਿੱਛੇ ਹਟਦੀ ਲਗਦੀ ਸੀ।ਸੋ ਸਿੰਘ ਸਿਦਕ ਤੇ ਸਿਰੜ ਨਾਲ ਡਟੇ ਰਹੇ...ਤੇ ਜਦੋਂ ਵੀ ਮੌਕਾ ਮਿਲਦਾ ਮੁਗਲਾਂ ਦੇ ਦੰਦ ਖੱਟੇ ਕਰਦੇ ਰਹੇ। ਤੰਗ ਆ ਕੇ ਮੁਗਲਾਂ ਨੇ ਗੜ੍ਹੀ ਦੇ ਦਰਵਾਜੇ ਅਤੇ ਤੰਬੂਆਂ ਦੇ ਵਿਚਕਾਰਲੀ ਥਾਂ ਬਿੱਲਕੁੱਲ ਬੰਦ ਕਰ ਦਿੱਤੀ ਤੇ ਪਹਿਰੇਦਾਰਾਂ ਸਮੇਤ ਛੋਟੀਆਂ-ਛੋਟੀਆਂ ਫੌਜੀ ਟੁਕੜੀਆਂ ਚੌਕੀਆਂ ਦੇ ਰੂਪ ਵਿੱਚ ਬਿਠਾ ਦਿੱਤੀਆਂ।ਘੇਰਾ ਚਾਰ ਭਾਗਾਂ ਵਿੱਚ ਵੰਡਕੇ, ਗੜ੍ਹੀ ਦਾ ਇੱਕ ਪਾਸਾ ਅਬਦੁਸ ਸਮਦ ਖਾਂ, ਦੂਸਰਾ ਜ਼ਕਰੀਆ ਖਾਂ, ਤੀਸਰਾ ਪਾਸਾ ਕਮਰੂਦੀਨ ਖਾਂ ਨੇ ਮੱਲ ਲਿਆ, ਅਤੇ ਪਿਛਲਾ ਚੌਥਾ ਦਰਵਾਜਾ ਸਥਾਨਕ ਜਿੰਮੀਦਾਰਾਂ ਅਤੇ ਹਿੰਦੂ ਰਾਜਿਆਂ ਦੇ ਹਵਾਲੇ ਕਰ ਦਿੱਤਾ ਗਿਆ। ਹੁਣ ਸਿੰਘਾਂ ਦਾ ਤੰਬੂਆਂ ਅੰਦਰ ਵੜਨਾ ਔਖਾ ਹੋ ਗਿਆ।ਫਿਰ ਵੀ ਉਹ ਪਿਛਲੇ ਦਰਵਾਜ਼ੇ ਚੋਂ ਨਿਕਲਕੇ ਸਥਾਨਕ ਜ਼ਿੰਮੀਦਾਰਾਂ ਦਾ ਘੇਰਾ ਤੋੜਦੇ ਤੇ ਚਾਰਾ ਵਗੈਰਾ ਇਕੱਠਾ ਕਰ ਕੇ ਮੁੜ ਆਉਂਦੇ।... ਕੱਚੀ ਕੰਧ ਤੋਂ ਅੱਗੇ ਹੁਣ ਲੱਕੜੀ ਦਾ ਇੱਕ ਹੋਰ ਘੇਰਾ ਬਣਾ ਦਿੱਤਾ ਗਿਆ ਜਿਸ ਨਾਲ ਮੁਗਲ ਫ਼ੌਜਾਂ ਗੜ੍ਹੀ ਦੀ ਦੀਵਾਰ ਦੇ ਕਾਫੀ ਨੇੜੇ ਆ ਗਈਆਂ।ਹੁਣ ਤੱਕ ਮੁਗਲਾਂ ਨੇ ਇਹ ਫੈਸਲਾ ਕਰ ਲਿਆ ਸੀ ਕਿ ਜੇ ਉਹ ਸਿੰਘਾਂ ਨੂੰ ਸਿੱਧੀ ਲੜਾਈ ਵਿੱਚ ਨਹੀ ਹਰਾ ਸਕਦੇ ਤਾਂ ਉਹਨ੍ਹਾਂ ਦਾ ਗੋਲਾ-ਬਰੂਦ ਅਤੇ ਰਸਦ-ਪਾਣੀ ਖਤਮ ਕਰਕੇ ਹੀ ਹਰਾਉਣਾ ਹੋਵੇਗਾ।ਭਾਵੇਂ ਮੁਗਲਾਂ ਨੂੰ ਪੱਕੇ ਤੌਰ ਤੇ ਤੰਬੂ ਗੱਡਿਆਂ ਪੰਜ ਮਹੀਨਿਆ ਤੋਂ ਵੱਧ ਬੀਤ ਚੁੱਕੇ ਸਨ, ਪਰ ਫਿਰ ਵੀ ਮੁਗਲਾਂ ਅੰਦਰ ਬੰਦਾ ਬਹਾਦਰ ਦਾ ਡਰ ਉਸੇ ਤਰ੍ਹਾਂ ਬਰਕਰਾਰ ਸੀ...।

* * *

## – ਸਤਾਰਵਾਂ ਸੀਨ –

(ਮੰਚ ਉੱਤੇ ਅਬਦੁਸ ਸਮਦ ਖਾਂ ਆਪਣੇ ਪੁੱਤਰ ਜ਼ਕਰੀਆ ਖਾਂ ਨਾਲ ਗੱਲਾਂ ਕਰ ਰਿਹਾ ਹੈ)

ਅਬਦੁਸ
ਸ਼ਮਦ ਖਾਂ : (ਪਰੇਸ਼ਾਨ ਇੱਧਰ-ਉੱਧਰ ਘੁੰਮ ਰਿਹਾ ਹੈ)...ਬੇਟੇ ਜ਼ਕਰੀਆ ਕੀ ਇਸ ਘੇਰੇ ਨੂੰ ਹੋਰ ਲੰਮਾ ਖਿੱਚਣਾ ਵਾਜ਼ਿਬ ਰਹੇਗਾ। ਇਹ ਮਰਦੂਦ ਨਾ ਬਾਹਰ ਆਉਂਦਾ ਹੈ ਨਾ ਭੱਜਦਾ ਹੈ, ਨਾ ਲੜਦਾ ਹੈ ਤੇ ਨਾਂ ਹੀ ਜਾਨ ਛੱਡਦਾ ਹੈ।

ਜ਼ਕਰੀਆ ਖਾਂ: ਅੱਬਾ ਹਜ਼ੂਰ ਤੁਸੀਂ ਫਿਕਰ ਨਾ ਕਰੋ ਤੇ ਅੱਲ੍ਹਾ-ਤਾਲਾ ਅੱਗੇ ਦੁਆ ਕਰੋ...ਇੰਸ਼ਾਲ੍ਹਾ ਫਤਿਹ ਹੁਣ ਦੂਰ ਨਹੀਂ।

ਅਬਦੁਸ-
ਸਮਦ ਖਾਂ : ਆਮੀਨ, ਬੇਟਾ ਆਮੀਨ...। ਮੈਂ ਇਹ ਸੋਚ ਰਿਹਾ ਸਾਂ ਕਿ ਇਹ ਮਰਦੂਦ ਇੰਨਾ ਚਲਾਕ ਹੈ ਕਿ ਪਿਛਲੇ ਪੰਜ ਸਾਲਾਂ ਵਿੱਚੋਂ ਹਰੇਕ ਮੁਗਲ ਸਰਦਾਰ ਨੂੰ ਚਕਮਾ ਦੇ ਕੇ ਨਿੱਕਲ ਚੁੱਕਿਆ ਹੈ। ਫਿਰ ਉਸਦਾ ਗੜੀ ਅੰਦਰ ਇਸ ਤਰ੍ਹਾਂ ਚੁੱਪ-ਚਾਪ ਬੈਠਣਾ...ਅ...ਅ...ਅ ਹੋ ਨਾ ਹੋ ਇਸ ਵਿੱਚ ਵੀ ਜ਼ਰੂਰ ਉਸਦੀ ਕੋਈ ਚਾਲ ਹੈ।

ਜ਼ਕਰੀਆ ਖਾਂ: ਅੱਬੂ ਜਾਨ ਪਿਛਲੇ ਦੋ ਮਹੀਨਿਆਂ ਤੋਂ ਗੜੀ ਅੰਦਰ ਕੋਈ ਵੀ ਰਸਦ-ਚਾਰਾ ਵਗੈਰਾ ਨਹੀਂ ਜਾਣ ਦਿੱਤਾ ਗਿਆ ਹੈ। ਸੋ ਸਾਫ ਜ਼ਾਹਿਰ ਹੈ ਕਿ ਗੜੀ ਅੰਦਰ ਉਹਨ੍ਹਾਂ ਦੀ ਰਸਦ ਘਟ ਰਹੀ ਹੈ। ਜੇਕਰ ਇਸੇ ਸਖਤਾਈ ਨੂੰ ਬਰਕਰਾਰ ਰੱਖਿਆ ਜਾਵੇ ਤੇ ਮੈਨੂੰ ਪੱਕਾ ਯਕੀਨ ਹੈ ਕਿ ਉਹ ਸ਼ੈਤਾਨ ਜ਼ਰੂਰ ਸਾਡੇ ਹੱਥ ਆ ਜਾਵੇਗਾ।

ਅਬਦੁਸ-
ਸਮਦ ਖਾਂ : ਮੈਂ ਸਿਰਫ ਇਸ ਲਈ ਫਿਕਰਮੰਦ ਹਾਂ!... ਕਿਉਂਕਿ ਆਮ ਸਿਪਾਹੀਆਂ ਅੰਦਰ ਉਸ ਅਹਿਲੇ ਹਨੂਦ ਦਾ ਖ਼ੌਫ ਸਾਫ ਨਜ਼ਰ ਆਉਂਦਾ ਹੈ। ਖਾਸ ਕਰਕੇ ਰਾਤ ਦੇ ਵੇਲੇ ਸਿਪਾਹੀ ਤਰ੍ਹਾਂ-ਤਰ੍ਹਾਂ ਦੇ ਸ਼ੁਬਿਆਂ ਦੇ ਮਾਰੇ ਖ਼ੌਫਜ਼ਦਾ ਹੋ ਜਾਂਦੇ ਨੇ। ਬਹੁਤ ਸਾਰੇ ਤੇ ਅਗਲੀਆਂ ਪੰਕਤੀਆਂ ਉੱਤੇ ਪਹਿਰਾ ਦੇਣ ਤੋਂ ਡਰਦੇ ਤੇ ਕਤਰਾਉਂਦੇ

ਨੇ।...ਕੋਈ ਆਖਦਾ ਹੈ ਕਿ ਉਹ ਮਰਦੂਦ ਅਚਾਨਕ ਅੱਗ ਉਗਲਦਾ ਬਾਹਰ ਆ ਜਾਵੇਗਾ ਤੇ ਸਾਰਿਆਂ ਨੂੰ ਭਸਮ ਕਰ ਦੇਵੇਗਾ,...ਕੋਈ ਆਖਦਾ ਹੈ ਕਿ ਉਹ ਤੰਤਰ-ਮੰਤਰ ਕਰਕੇ ਕੁੱਤੇ ਅਤੇ ਬਿੱਲੀ ਦਾ ਭੇਸ ਵਟਾ ਕੇ ਗੜੀ ਦੇ ਅੰਦਰੋਂ ਬਾਹਰ ਆਉਂਦਾ ਹੈ ਤੇ ਸਾਡੀਆਂ ਫ਼ੌਜਾਂ ਦਾ ਜਾਇਜ਼ਾ ਲੈ ਕੇ ਅੰਦਰ ਜਾ ਵੜਦਾ ਹੈ... ਕੋਈ ਆਖਦਾ ਹੈ ਕਿ ਰੋਜ਼ ਰਾਤ ਨੂੰ ਕਾਲਾ ਬਾਣਾ ਪਾਈ ਕੋਈ ਦੈਂਤ ਮੁਗਲ ਤੰਬੂਆਂ ਵਿੱਚ ਘੁੰਮਦਾ ਵਿਖਾਈ ਦਿੰਦਾ ਹੈ।

ਜ਼ਕਰੀਆ ਖਾਂ : (ਸੋਚ ਕੇ) ਪਰ ਫਿਰ ਵੀ ਉਹ ਜਿੰਨ ਦੇ ਪਿਛਲੇ ਹੱਲਿਆਂ ਨੂੰ ਵੇਖੀਏ ਤੇ ਛੇ ਮਹੀਨਿਆਂ ਦੇ ਇਸ ਘੇਰੇ ਦੌਰਾਨ ਉਹ ਸਾਡਾ ਕੋਈ ਵੀ ਵੱਡਾ ਨੁਕਸਾਨ ਨਹੀਂ ਕਰ ਸਕਿਆ।...ਜੇਕਰ ਇਸੇ ਗੱਲ ਨੂੰ ਲੈ ਕੇ ਕੁਝ ਮੌਲਵੀਆਂ ਦੇ ਮੂਹੋਂ ਅਸੀਂ ਆਪਣੇ ਖਾਸ ਸਿਪਾਹਸਲਾਰਾਂ ਅਤੇ ਸਰਦਾਰਾਂ ਨੂੰ ਯਕੀਨ ਦਿਵਾ ਦੇਈਏ ਕਿ ਉਸ ਜਿੰਨ ਦੀ ਜਾਦੂਈ ਸ਼ਕਤੀ ਖਤਮ ਹੋ ਗਈ ਹੈ, ਇਸੇ ਲਈ ਉਹ ਗੜੀ ਵਿੱਚੋਂ ਬਾਹਰ ਨਹੀਂ ਆ ਰਿਹਾ। ਤੇ ਅੱਗੋਂ ਉਹ ਇਹੋ ਅਫਵਾਹ ਸਿਪਾਹੀਆਂ ਵਿੱਚ ਵੀ ਫੈਲਾ ਦੇਣ...ਤੇ ਕਿੰਝ ਰਹੇਗਾ ਅੱਬੂਜਾਨ?

ਅਬਦੁਸ-ਸ਼ਮਦ ਖਾਂ : ਹਾਂ ਇਹ ਪੈਂਤਰਾ ਠੀਕ ਰਵੇਗਾ। ਇਸ ਤਰ੍ਹਾਂ ਸਿਪਾਹੀਆਂ ਅੰਦਰੋਂ ਉਸ ਮਰਦੂਦ ਦਾ ਖ਼ੌਫ ਵੀ ਘੱਟ ਹੋ ਜਾਵੇਗਾ ਤੇ ਲੋੜ ਪੈਣ ਉੱਤੇ ਉਹ ਵਾਧੂ ਬਹਾਦਰੀ ਦੇ ਜੌਹਰ ਵਿਖਾਉਣ ਜੋਗੇ ਹੋ ਜਾਣਗੇ।

ਜ਼ਕਰੀਆ ਖਾਂ : ਇਸ ਦੇ ਨਾਲ ਹੀ ਅੱਬਾ ਹਜ਼ੂਰ ਇਹ ਹੁਕਮ ਵੀ ਦੇ ਦੇਵੋ ਕਿ ਗੜੀ ਦੇ ਲਾਗੇ-ਚਾਗੇ ਜੋ ਕੋਈ ਵੀ ਕੁੱਤਾ, ਬਿੱਲਾ ਜਾਂ ਹੋਰ ਕੋਈ ਵੀ ਅਵਾਰਾ ਜਾਨਵਰ ਦਿਖਾਈ ਦਿੰਦੇ ਹੋਣ ਮਰਵਾ ਦਿੱਤੇ ਜਾਣ। ਕੱਲ ਹੀ ਅਸੀਂ ਓਝਿਆਂ ਨੂੰ ਬੁਲਵਾ ਕੇ ਇਸ ਜਿੰਨ ਤੇ ਮੰਤਰ ਦੀ ਝਾੜ ਵੀ ਕਰਵਾ ਦੇਵਾਂਗੇ, ਤੇ ਸਰਦਾਰਾਂ ਨੂੰ ਯਕੀਨ ਵੀ ਦਿਵਾ ਦੇਵਾਂਗੇ। ਬੱਸ ਇੱਕ ਵਾਰੀ ਸਿਪਾਹੀਆਂ ਦੇ ਦਿਲਾਂ ਵਿੱਚੋਂ ਡਰ ਨਿਕਲ ਗਿਆ ਤੇ ਫਿਰ ਗੜੀ ਉੱਤੇ ਕਬਜ਼ਾ ਕਰਦੇ ਚਿਰ ਨਹੀਂ ਲੱਗੇਗਾ ਬਾਬਾਜਾਨ।

ਅਬਦੁਸ-
ਸ਼ਮਦ ਖਾਂ : ਹਾਂ ਫਿਰ ਵੀ ਜੇ ਇਹ ਮਰਦੂਦ ਭੱਜ ਗਿਆ ਤੇ ਬਾਦਸ਼ਾਹ ਨੂੰ ਇੰਨਾ ਤੇ ਆਖ ਹੀ ਸਕਦੇ ਹਾਂ ਕਿ ਆਦਮੀ ਹੋਵੇ ਤੇ ਫੜ ਵੀ ਲਈਏ ਪਰ ਜਿੰਨ ਨੂੰ ਕਿਵੇਂ ਫੜੀਏ।...(ਸੋਚ ਕੇ)...ਪਰ ਇਸ ਤਰ੍ਹਾਂ ਬਾਦਸ਼ਾਹ ਦੇ ਸਾਹਮਣੇ ਸਿਰ ਸ਼ਰਮ ਨਾਲ ਖ਼ਾਕ ਬਰਾਬਰ ਹੋ ਜਾਵੇਗਾ।

ਜ਼ਕਰੀਆ ਖਾਂ: ਨਹੀਂ ਅੱਬਾ ਹਜ਼ੂਰ...ਨਹੀਂ...ਯਕੀਨ ਰੱਖੋ ਮੇਰੇ ਜਿਉਂਦੇ ਜੀ ਮੇਰੇ ਵਾਲਿਦ ਖਾਨ ਬਹਾਦਰ ਅਬਦੁਸ ਸਮਦ ਖਾਂ ਦਾ ਸਿਰ ਸ਼ਰਮ ਨਾਲ ਕਦੀ ਨਹੀਂ ਝੁਕੇਗਾ....ਕਦੀ ਨਹੀਂ...।

ਅਬਦੁਸ-
ਸ਼ਮਦ ਖਾਂ : ਮਰਹੱਬਾ, ਬੇਟੇ ਮਰਹੱਬਾ...ਆਮੀਨ...।

**ਸੂਤਰਧਾਰ :-**

ਹੁਣ ਤੱਕ ਘੇਰਾ ਪਾਇਆਂ ਨੂੰ ਛੇ ਮਹੀਨੇ ਤੋਂ ਵੀ ਵੱਧ ਹੋ ਚੁੱਕੇ ਸਨ।ਮੁਗਲ ਫ਼ੌਜਦਾਰ ਆਪਣੀ ਸੀਮਾਂ ਹੌਲੀ-ਹੌਲੀ ਖਿਸਕਾ ਕੇ ਗੜੀ ਦੀ ਕੰਧ ਦੇ ਨੇੜੇ ਤੱਕ ਲੈ ਆਏ।ਜਿਸ ਨਾਲ ਸਿੰਘਾਂ ਦਾ ਗੜੀ ਅੰਦਰੋਂ ਬਾਹਰ ਨੂੰ ਝਾਕਣਾ ਤੱਕ ਵੀ ਬੰਦ ਹੋ ਗਿਆ।ਗੜੀ ਦੇ ਅੰਦਰ ਸਿੰਘਾਂ ਦੀ ਮੰਦਹਾਲੀ ਸ਼ੁਰੂ ਹੋ ਚੁੱਕੀ ਸੀ।ਪਿਛਲੇ ਦੋ ਤਿੰਨ ਮਹੀਨਿਆਂ ਤੋਂ ਬਾਹਰੋਂ ਰਸਦ ਦਾ ਇੱਕ ਦਾਨਾ ਵੀ ਅੰਦਰ ਨਹੀਂ ਆਉਣ ਦਿੱਤਾ ਗਿਆ ਸੀ...ਜਿਸ ਕਾਰਣ ਜਮ੍ਹਾਂ ਕੀਤਾ ਰਾਸ਼ਨ ਤੇਜੀ ਨਾਲ ਖਤਮ ਹੋਣ ਲੱਗ ਪਿਆ।ਸੋ ਸਿਰੜੀ ਸਿੰਘਾਂ ਨੇ ਫੈਸਲਾ ਕੀਤਾ ਕੀ ਹੁਣ ਉਹ ਇੱਕੋ ਵੇਲੇ ਹੀ ਖਾਇਆ ਕਰਨਗੇ। ਜਦੋਂ ਇੱਕ ਵੇਲੇ ਦਾ ਰਾਸ਼ਨ ਵੀ ਜਾਂਦਾ ਰਿਹਾ ਤੇ ਸਿੰਘਾਂ ਨੇ ਦਰਖਤਾਂ ਦੇ ਪੱਤੇ ਖਾ ਕੇ ਗੁਜ਼ਾਰਾ ਕੀਤਾ, ਹੌਲੀ-ਹੌਲੀ ਸਾਰੇ ਦਰੱਖਤਾਂ ਤੋਂ ਪੱਤੇ ਵੀ ਮੁੱਕ ਗਏ ...ਸਿੰਘ ਦਰਖਤਾਂ ਦੇ ਸੱਕ ਕੁੱਟ ਕੇ ਆਟਾ ਬਣਾਉਂਦੇ ਤਾਂ ਜੋ ਢਿੱਡ ਦੀ ਅੱਗ ਠੰਡੀ ਹੋ ਸਕੇ।...ਇੰਝ ਕੁਝ ਦਰਖਤ ਖਾ ਕੇ ਤੇ ਬਾਕੀ ਬਾਲ ਕੇ ਖਤਮ ਹੋ ਗਏ,...ਜਦੋਂ ਦਰੱਖਤ ਵੀ ਨਾ ਰਹੇ ਤੇ ਸਿੰਘਾਂ ਨੇ ਆਪਣੇ ਘੋੜੇ ਵੱਢਨੇ ਸ਼ੁਰੂ ਕਰ ਦਿੱਤੇ, ਪਰ ਹਾਲਤ ਇੰਨੀ ਖਰਾਬ ਹੋ ਚੁੱਕੀ ਸੀ ਕਿ ਬਾਲਣ ਲਈ ਲੱਕੜ ਵੀ ਨਹੀਂ ਸੀ ਰਹੀ, ਸੋ ਸਿੰਘਾਂ ਨੇ ਘੋੜਿਆਂ ਦਾ ਮਾਸ ਕੱਚਾ ਖਾ ਕੇ ਗੁਜ਼ਾਰਾ ਕੀਤਾ...ਪਰ ਗੋਡੇ ਨਹੀਂ ਟੇਕੇ।ਜਦੋਂ ਜਾਨਵਰ ਵੀ ਮੁੱਕ ਗਏ ਤੇ ਸਿੰਘਾਂ ਨੇ ਜਾਨਵਰਾਂ ਦੀਆਂ ਹੱਡੀਆਂ ਪੀਸ ਕੇ ਆਟਾ ਬਣਾਇਆ ਪਰ ਬਾਲਣ ਵੀ ਤੇ ਨਹੀਂ ਸੀ, ਸੋ ਚੂਰਾ ਪਾਣੀ ਵਿੱਚ ਘੋਲ ਕੇ ਸੰਘੋਂ ਹੇਠਾਂ ਲਾਹਿਆ, ਹੱਡੀਆਂ ਦੇ ਚੂਰੇ ਕਾਰਣ ਸਿੰਘਾਂ ਨੂੰ ਪੇਚਸ ਅਤੇ ਕਈ ਹੋਰ ਪੇਟ ਦੀਆਂ

ਬਿਮਾਰੀਆਂ ਨੇ ਆਣ ਘੇਰਿਆ, ਸਿੰਘਾਂ ਦੀ ਹਾਲਤ ਬਹੁਤ ਹੀ ਖਰਾਬ ਹੋ ਗਈ। ਭਿਅੰਕਰ ਪੇਚਸ ਦੀ ਵਜਹ ਨਾਲ ਕਈ ਸਿੰਘ ਚੜਾਈ ਕਰ ਗਏ ਤੇ ਬਹੁਤ ਸਾਰੇ ਸਿੱਧੇ ਖੜੇ ਹੋਣ ਦੇ ਕਾਬਿਲ ਵੀ ਨਾ ਰਹੇ ...ਕਈ ਸਿੰਘਾਂ ਨੇ ਆਪਣੇ ਪੱਟਾਂ ਦੇ ਮਾਸ ਕੱਟ ਕੇ ਇੱਕ ਦੂਜੇ ਨੂੰ ਖੁਆਏ। ਇੱਥੋਂ ਤੱਕ ਕੇ ਮਿੱਟੀ ਖਾ ਕੇ ਵੀ ਉਦਰ-ਪੂਰਤੀ ਕਰਦੇ ਰਹੇ ਪਰ ਹਮੇਸ਼ਾਂ ਚੜਦੀ ਕਲਾ ਵਿੱਚ ਰਹੇ।

ਇੰਨੇ ਕਸ਼ਟ ਸਹਿੰਦਿਆਂ ਹੋਇਆਂ ਵੀ ਸਿੰਘਾਂ ਨੇ ਅੱਠ ਮਹੀਨਿਆਂ ਤੱਕ ਡਟ ਕੇ ਮੁਕਾਬਲਾ ਕੀਤਾ ਪਰ ਪੇਚਸ ਤੇ ਫਾਕਿਆਂ ਕਾਰਣ ਕਈ ਸਿੰਘ ਚੜਾਈਆਂ ਕਰ ਗਏ ਤੇ ਬਹੁਤ ਸਾਰੇ ਹਿੱਲਣ-ਜੁੱਲਣ ਦੇ ਕਾਬਲ ਵੀ ਨਾ ਰਹੇ। ਜੋ ਬਾਕੀ ਬਚੇ ਉਹ ਇੰਨੇ ਕਮਜ਼ੋਰ ਹੋ ਚੁੱਕੇ ਸਨ ਕਿ ਜੰਗ ਵਿੱਚ ਲੜਨਾ ਤੇ ਦੂਰ ਸਗੋਂ ਚੱਲ-ਫਿਰ ਵੀ ਨਹੀਂ ਸਕਦੇ ਸਨ। ਪਰ ਫਿਰ ਵੀ ਡਟੇ ਰਹੇ।...

ਚੌਪਾਈ : ਅੱਜ ਭੁੱਖ ਨੇ ਸਿੰਘ ਨਿਢਾਲ ਕੀਤੇ,
ਨਾਲ ਪੇਚਸ ਤੇ ਪੀੜਾਂ ਚੂਰ-ਚੂਰ ਹੋਏ।
ਜਿਹੜੇ ਜੰਗ 'ਚ ਵੈਰੀ ਨਾ ਖੜਨ ਦਿੰਦੇ,
ਖੜੇ ਹੋਵਣ ਲਈ ਮਜ਼ਬੂਰ ਹੋਏ।
ਢਿੱਡ ਸੁੱਕ ਕੇ ਲੱਕ ਨਾਲ ਜਾ ਲੱਗੇ,
ਸਾਹ ਰਹਿ ਗਏ ਸਤ ਫਰੂਰ ਹੋਏ।
ਅੰਤ ਤੋੜੀਂ ਸਿਰੜ ਤੇ ਸਿੱਦਕ ਰੱਖੇ,
ਭਾਣਾ ਮੰਨ ਸਤਿਗੁਰੀਂ ਮਸ਼ਕੂਰ ਹੋਏ।

ਇੰਨੀ ਘਾਲਣਾ ਘਾਲਣ ਦੇ ਬਾਵਜੂਦ ਵੀ ਬਦਕਿਸਮਤੀ ਨੇ ਸਿੰਘਾਂ ਦਾ ਪਿੱਛਾ ਨਾ ਛੱਡਿਆ ਤੇ ਫਿਰ ਇੱਕ ਦਿਨ ਅਜਿਹੀ ਘਟਨਾ ਹੋ ਗਈ ਜਿਸ ਨੇ ਸਿੰਘਾਂ ਦੇ ਹੌਸਲਿਆਂ ਨੂੰ ਝੰਝੋੜ ਕੇ ਰੱਖ ਦਿੱਤਾ ਤੇ ਹਾਰ ਨੂੰ ਨਿਸ਼ਚਿਤ ਬਣਾ ਦਿੱਤਾ... ਉਹ ਸੀ ਫੁੱਟ।...ਬਾਬਾ ਬੰਦਾ ਸਿੰਘ ਬਹਾਦਰ ਅਤੇ ਬਾਬਾ ਬਿਨੋਦ ਸਿੰਘ ਵਿਚਕਾਰ ਮਤਭੇਦ ਹੋ ਗਏ। ਬਾਬਾ ਬਿਨੋਦ ਸਿੰਘ ਚਹੁੰਦੇ ਸਨ ਕਿ ਬਾਬਾ ਬੰਦਾ ਸਿੰਘ ਬਹਾਦਰ ਗੜੀ ਛੱਡ ਕੇ ਨਿਕਲ ਜਾਣ ਪਰ ਬਾਬਾ ਬੰਦਾ ਸਿੰਘ ਬਹਾਦਰ ਉੱਥੇ ਹੀ ਠਹਿਰਣਾ ਉਚਿਤ ਸਮਝਦੇ ਸਨ। ਕੋਈ ਰਜ਼ਾਮੰਦੀ ਨਾ ਹੋਈ...ਸੋ ਬਾਬਾ ਬਿਨੋਦ ਸਿੰਘ ਕੁਝ ਸਾਥੀਆਂ ਨੂੰ ਨਾਲ ਲੈ ਕੇ ਰਾਤ ਵੇਲੇ ਗੜੀ ਚੋਂ ਬਾਹਰ ਨਿਕਲੇ ਤੇ ਤਲਵਾਰ ਚਲਉਂਦੇ ਹੋਏ ਮੁਗਲਾਂ ਦਾ ਘੇਰਾ ਚੀਰਕੇ ਦੂਰ ਨਿਕਲ ਗਏ। ਜਦੋਂ ਕਈ ਦਿਨਾਂ ਤੱਕ ਗੜੀ ਦੇ ਅੰਦਰੋਂ ਕੋਈ ਹਿੱਲਜੁਲ ਨਾਂ ਹੋਈ ਤਾਂ ਮੁਗਲ ਸਮਝ ਗਏ ਕਿ ਹੁਣ ਸਿੰਘ ਜੰਗ ਦੇ ਕਾਬਿਲ ਨਹੀਂ

ਰਹੇ। ਸੋ ਮੁਗਲਾਂ ਦੇ ਹੌਸਲੇ ਵਧ ਗਏ ਤੇ ਕੁਝ ਸਿਪਾਹੀਆਂ ਨੇ ਗੜ੍ਹੀ ਦੀ ਕੰਧ ਉੱਤੋਂ ਅੰਦਰ ਝਾਕ ਕੇ ਵੇਖਿਆ ਤੇ ਫੌਰਨ ਜਾ ਕੇ ਆਪਣੇ ਹਾਕਮਾਂ ਨੂੰ ਖ਼ਬਰ ਦਿੱਤੀ....।

* * *

ਸਿਪਾਹੀ-। : ਜ਼ਨਾਬ ਕੁਝ ਸਿਪਾਹੀਆਂ ਨੇ ਗੜ੍ਹੀ ਦੇ ਅੰਦਰ ਝਾਕ ਕੇ ਵੇਖਿਆ ਹੈ ਕਿ ਸਾਰੇ ਸਿੱਖ ਬਿਨ੍ਹਾ ਕਿਸੇ ਹੀਲ ਹੁਜਤ ਦੇ ਅਧਮਰੀ ਹਾਲਤ ਵਿੱਚ ਬੈਠੇ ਹਨ, ਕੁਝ ਲੇਟੇ ਹੋਏ ਹਨ ਜਿਵੇਂ ਕਈ ਚਿਰਾਂ ਤੋਂ ਬਿਮਾਰ ਹੋਣ।

ਸਿਪਾਹਸਲਾਰ : ਇਸ ਵਿੱਚ ਵੀ ਜ਼ਰੂਰ ਉਸ ਬੰਦੇ ਦੀ ਕੋਈ ਚਾਲ ਹੋ ਸਕਦੀ ਹੈ। ਹੋ ਸਕਦਾ ਹੈ ਕਿ ਉਹ ਸਾਨੂੰ ਉਕਸਾਉਣ ਲਈ ਕੋਈ ਸਵਾਂਗ ਰਚ ਰਿਹਾ ਹੋਵੇ।

ਜ਼ਕਰੀਆ ਖਾਂ : ਲਗਦਾ ਮੇਰੀ ਤਰਕੀਬ ਰੰਗ ਲੈ ਆਈ ਹੈ।...ਫੌਰਨ ਸਾਰਾ ਹਾਲ ਵੱਡੇ ਖਾਨ ਸਾਹਿਬ ਨੂੰ ਦੱਸਣਾ ਚਾਹੀਦਾ ਹੈ।

* * *

**ਸੂਤਰਧਾਰ :-**

ਅੱਠ ਮਹੀਨਿਆਂ ਤੋਂ ਅਬਦੁਸ ਸਮਦ ਖਾਂ ਇਸੇ ਘੜੀ ਦਾ ਤੇ ਇੰਤਜ਼ਾਰ ਕਰ ਰਿਹਾ ਸੀ। ਫਿਰ ਵੀ ਬੰਦਾ ਬਹਾਦਰ ਦਾ ਡਰ ਮੁਗਲਾਂ ਅੰਦਰ ਹਾਲੇ ਵੀ ਇੰਨਾ ਜ਼ਿਆਦਾ ਸੀ ਕਿ ਸਿੱਧੇ ਧਾਵਾ ਬੋਲਣ ਦੀ ਥਾਂ ਅਬਦੁਸ ਸਮਦ ਖਾਂ ਨੇ ਇੱਕ ਚਾਲ ਚੱਲੀ ਅਤੇ ਸਿੰਘਾਂ ਨੂੰ ਭਰੋਸਾ ਦਿਵਾਇਆ ਕਿ ਜੇਕਰ ਉਹ ਹਥਿਆਰ ਸੁੱਟ ਦੇਣ ਤਾਂ ਉਹਨ੍ਹਾਂ ਨੂੰ ਜਾਣ ਦਿੱਤਾ ਜਾਵੇਗਾ ਅਤੇ ਬਾਦਸ਼ਾਹ ਤੋਂ ਸਜ਼ਾ ਵੀ ਮੁਆਫ ਕਰਵਾ ਦਿੱਤੀ ਜਾਵੇਗੀ। ਅੰਦਰੋਂ ਕੋਈ ਜਵਾਬ ਨਾ ਆਉਂਦਾ ਵੇਖ 7 ਦਿਸੰਬਰ 1715 ਨੂੰ ਮੁਗਲਾਂ ਗੜ੍ਹੀ ਦੇ ਦਰਵਾਜ਼ੇ ਤੋੜ ਦਿੱਤੇ ਤੇ ਗੜ੍ਹੀ ਉੱਤੇ ਕਬਜ਼ਾ ਕਰ ਲਿਆ। 300 ਸਿੰਘਾਂ ਨੂੰ ਗੜ੍ਹੀ ਦੇ ਅੰਦਰ ਹੀ ਸ਼ਹੀਦ ਕਰ ਦਿੱਤਾ ਗਿਆ ਤੇ ਉਹਨ੍ਹਾਂ ਦੇ ਸਿਰ ਵੱਡ ਕੇ ਨੇਜ਼ੇਆਂ ਉੱਪਰ ਟੰਗ ਲਏ।... ਸਿੰਘਾਂ ਦੇ ਪੇਟ ਸਿਰਫ ਇਸ ਲਾਲਚ ਕਰਕੇ ਚੀਰ ਦਿੱਤੇ ਕਿ ਸ਼ਾਇਦ ਇਹਨਾਂ ਮੋਹਰਾਂ ਨਿਗਲ ਰੱਖੀਆਂ ਹੋਣ। ਬੰਦਾ ਬਹਾਦਰ ਸਮੇਤ ਇੱਕ-ਇੱਕ ਕਰਕੇ ਸਾਰੇ ਸਿੰਘਾਂ ਨੂੰ ਗਿਰਫਤਾਰ ਕਰ ਲਿਆ ਗਿਆ। ਸਿੰਘਾਂ ਦੇ ਹਥਿਆਰ ਜ਼ਬਤ ਕਰਕੇ ਇੱਕ ਫਹਿਰਿਸਤ ਤਿਆਰ ਕੀਤੀ ਗਈ ਜਿਸ ਨੂੰ ਵੇਖ ਕੇ ਸਾਰੇ ਖਾਨਾਂ ਦੇ ਸਿਰ

ਚਕਰਾ ਗਏ...ਕਿ ਇੰਨੇ ਥੋੜੇ ਕੂ ਹਥਿਆਰਾਂ ਨਾਲ ਸਿੰਘਾਂ ਨੇ ਐਡੀ ਵਿਸ਼ਾਲ ਸ਼ਾਹੀ ਫੌਜ ਨੂੰ ਅੱਠ ਮਹੀਨੇ ਤੱਕ ਕੜੀ ਟੱਕਰ ਦਿੱਤੀ।...ਬੜਾ ਭਿਆਨਕ ਨਜ਼ਾਰਾ ਸੀ ਜਦੋਂ ਭੁੱਖ ਨਾਲ ਕੁਰੰਗ ਹੋਏ ਅਧਮੋਏ ਬੰਨੇ ਹੋਏ ਸਿੰਘਾਂ ਨੂੰ ਗੜੀ ਵਿੱਚੋਂ ਬਾਹਰ ਲਿਆਂਦਾ ਗਿਆ।...ਘਿਰਨਾ ਦੇ ਮਾਰੇ ਸਾਰੇ ਮੁਗਲ ਸਿਪਾਹੀ ਯਾ ਅਲੀ-ਯਾ ਅਲੀ ਦੇ ਨਾਅਰੇ ਲਾਉਂਦੇ ਜੰਗਲੀ ਕੁੱਤਿਆਂ ਵਾਂਗ ਸਿੰਘਾਂ ਉੱਤੇ ਟੁੱਟ ਪਏ। ਉਹਨ੍ਹਾਂ ਨੂੰ ਠੁੱਡ ਮਾਰੇ, ਲੱਤਾਂ, ਮੁੱਕਿਆਂ ਨਾਲ ਕੁੱਟਿਆ ਤੇ ਘਸੀਟੀਆਂ ਗਿਆ। ਜੇਕਰ ਫ਼ੌਜਦਾਰ ਖਾਨ ਨਾ ਰੋਕਦੇ ਤੇ ਸਿੰਘਾਂ ਦਾ ਕਤਲੇਆਮ ਉੱਥੇ ਹੀ ਹੋ ਜਾਣਾ ਸੀ। ਅੱਕੇ ਹੋਏ ਫੌਜੀਆਂ ਦੀ ਜ਼ਿਦ ਵੇਖਕੇ ਅਬਦੁਸ ਸਮਦ ਖਾਂ ਨੇ 300 ਸਿੰਘ ਮੁਗਲ ਸਿਪਾਹੀਆਂ ਹਵਾਲੇ ਕਰ ਦਿੱਤੇ ਤਾਂ ਜੋ ਉਹ ਆਪਣੀ ਭੜਾਸ ਕੱਢ ਲੈਣ ਬਾਕੀ ਦੋ ਸੌ ਨੂੰ ਬੰਦਾ ਬਹਾਦਰ ਨਾਲ ਲੈ ਜਾਣ ਲਈ ਪਿੰਜਰਿਆਂ ਵਿੱਚ ਬੰਦ ਕਰ ਦਿੱਤਾ ਗਿਆ।

ਉਹਨ੍ਹਾਂ 300 ਸਿੰਘਾਂ ਨਾਲ ਅੱਠ ਮਹੀਨਿਆਂ ਦੀ ਖਿਝ ਪੂਰੀ ਕਰਦਿਆਂ ਮੁਗਲਾਂ ਨੇ ਕਈ ਪ੍ਰਕਾਰ ਦੀਆਂ ਖਤਰਨਾਕ ਖੇਡਾਂ ਖੇਡਣੀਆਂ ਸ਼ੁਰੂ ਕਰ ਦਿੱਤੀਆਂ ਅੰਤ ਜ਼ੁਲਮ ਦੀ ਹੱਦ ਤੱਕ ਤਸੀਹੇ ਦੇ ਦੇ ਕੇ ਉਹਨਾਂ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ ਗਿਆ।

* * *

## - ਅਠਾਰਵਾਂ ਸੀਨ -

(ਮੰਚ ਉੱਤੇ ਅਬਦੁਸ ਸਮਦ ਖਾਂ, ਜ਼ਕਰੀਆਂ ਖਾਂ ਅਤੇ ਕਮਰੂਦੀਨ , ਖੁਸ਼ ਅੰਦਾਜ਼ ਵਿੱਚ ਗੱਲਾਂ ਕਰ ਰਹੇ ਹਨ)

ਅਬਦੁਸ-
ਸ਼ਮਦ ਖਾਂ : ਮੇਰੀ ਇੱਛਾ ਸੀ ਕਿ ਬੰਦਾ ਬਹਾਦਰ ਨੂੰ ਖੁਦ ਬਾਦਸ਼ਾਹ ਫਰੁਖਸੀਅਰ ਦੇ ਹਵਾਲੇ ਕਰਾਂ। ਪਰ ਸ਼ਹਿਨਸ਼ਾਹ ਨੇ, ਜ਼ਕਰੀਆ ਤੈਨੂੰ ਅਤੇ ਕਮਰੂਦੀਨ ਨੂੰ ਹੀ ਕੈਦੀਆਂ ਨਾਲ ਦਿੱਲੀ ਆਉਣ ਦੀ ਇਜਾਜ਼ਤ ਦਿੱਤੀ ਹੈ।

ਜ਼ਕਰੀਆਂ ਖਾਂ : ਅੱਬਾ ਹਜ਼ੂਰ, ਮੇਰੇ ਖਿਆਲ ਮੁਤਾਬਿਕ ਗ੍ਰਿਫਤਾਰ ਕੀਤੇ ਗਏ ਕਾਫਰਾਂ ਦੀ ਗਿਣਤੀ ਬਾਦਸ਼ਾਹ ਅੱਗੇ ਪੇਸ਼ ਕਰਨ ਲਈ ਕਾਫੀ ਨਹੀਂ। ਸੋ ਮੇਰੀ ਇਹ ਇਲਤਿਯਾ ਹੈ ਕਿ ਦਿੱਲੀ ਦੇ ਰਾਹ ਵਿੱਚ ਆਉਂਦੇ ਸਾਰੇ ਪਰਗੱਨਿਆਂ ਦੇ ਚੌਧਰੀਆਂ ਅਤੇ ਜ਼ਿਮੀਦਾਰਾਂ ਨੂੰ

ਹੁਕਮ ਕੀਤਾ ਜਾਵੇ ਕਿ ਜਿੱਥੇ ਕਿਤੇ ਵੀ ਇਹ ਨਾਮੁਰਾਦ ਸਿੱਖ ਲੱਭਣ ਫੜ ਕੇ ਹਜ਼ੂਰ ਦੇ ਪੇਸ਼ ਕੀਤੇ ਜਾਣ।

ਅਬਦੁਸ-
ਸ਼ਮਦ ਖਾਂ : ਉਹ ਤੇ ਠੀਕ ਹੈ ਬੇਟਾ ਪਰ ਸਭ ਤੋਂ ਪਹਿਲਾਂ ਇਹਨਾਂ ਮਰਦੂਦਾਂ ਨੂੰ ਸ਼ਹਿਰ ਲਹੌਰ ਲੈ ਕੇ ਚਲੋ ਤਾਂ ਜੋ ਲੋਕ ਵੇਖਣ ਕਿ ਉਹਨ੍ਹਾਂ ਦਾ ਨਵਾਬ ਕਿੰਨਾ ਬਹਾਦਰ ਹੈ।

ਕਮਰੂਦੀਨ : ਇਹ ਜ਼ਰੂਰੀ ਵੀ ਹੈ ਖਾਨ ਸਾਹਿਬ। ਇਹਨਾਂ ਬਾਗ਼ੀਆਂ ਦੀ ਵਜਹ ਨਾਲ ਆਮ ਲੋਕਾਂ ਦੇ ਦਿਲਾਂ ਵਿੱਚੋਂ ਮੁਗਲ ਤਾਕਤ ਦਾ ਜੋ ਖੌਫ ਦੂਰ ਹੋ ਗਿਆ ਸੀ ! ਉਹ ਫਿਰ ਤੋਂ ਕਾਇਮ ਹੋ ਸਕੇਗਾ।

* * *

**ਸੂਤਰਧਾਰ :-**

ਬੜਾ ਮੰਦਭਾਗਾ ਦਿਨ ਸੀ ਉਹ ! ਜਦੋਂ ਦਿੱਲੀ ਲਿਜਾਣ ਤੋਂ ਪਹਿਲਾਂ ਕੈਦੀ ਸਿੰਘਾਂ ਦਾ ਜਲੂਸ ਪਹਿਲਾਂ ਲਹੌਰ ਤੇ ਫਿਰ ਸਰਹੰਦ ਵਿੱਚ ਕੱਢਿਆ ਗਿਆ।...ਕੈਦੀ ਸਿੰਘਾਂ ਨਾਲ ਜੋ ਸਲੂਕ ਕੀਤਾ ਗਿਆ ਉਹ ਕਦੇ ਕਿਸੇ ਜਾਹਲ ਅਤੇ ਜੰਗਲੀ ਜੇਤੂ ਨੇ ਵੀ ਹਾਰੀ ਹੋਈ ਫੌਜ ਦੇ ਕੈਦੀਆਂ ਨਾਲ ਕਦੀ ਨਹੀਂ ਕੀਤਾ ਹੋਵੇਗਾ।...ਕੈਸਾ ਦਿਲ ਕੰਬਾਊ ਮੰਜ਼ਰ ਸੀ ਉਹ...ਢੋਲ ਨਗਾੜਿਆਂ ਦੇ ਪਿੱਛੇ 2000 ਸਿੱਖਾਂ ਦੇ ਵੱਢੇ ਹੋਏ ਸਿਰ ਘਾਹ ਫੂਸ ਭਰ ਕੇ ਨੇਜ਼ੇਆਂ ਉੱਤੇ ਟੰਗੇ ਹੋਏ ...ਉਸ ਤੋਂ ਪਿੱਛੇ ਇੱਕ ਬਾਂਸ ਉੱਤੇ ਮਰੀ ਹੋਈ ਬਿੱਲੀ ਟੰਗੀ ਹੋਈ ਸੀ -ਇਹ ਦਰਸ਼ਾਉਣ ਲਈ ਕਿ ਸਿੱਖਾਂ ਦੇ ਕਿਲੇ ਵਿੱਚ ਬਿੱਲੀ ਤੱਕ ਵੀ ਜਿਉਂਦੀ ਨਹੀਂ ਛੱਡੀ ਗਈ।... ਫਿਰ ਸਿੰਘਾਂ ਦੇ ਵੱਢੇ ਹੋਏ ਸਿਰਾਂ ਨਾਲ ਭਰੇ ਹੋਏ 700 ਗੱਡੇ ਉਸ ਉਪਰੰਤ ਇੱਕ ਝੂਮਦਾ ਹੋਇਆ ਹਾਥ਼ੀ ਆ ਰਿਹਾ ਸੀ, ਜਿਸ ਉੱਪਰ ਸੰਗਲਾਂ ਅਤੇ ਬੇੜੀਆਂ ਨਾਲ ਬੰਨ ਕੇ ਬੰਦਾ ਬਹਾਦਰ ਨੂੰ ਲੋਹੇ ਦੇ ਪਿੰਜਰੇ ਵਿੱਚ ਪਾਇਆ ਹੋਇਆ ਸੀ, ਤੇ ਪਿੰਜਰੇ ਦੀ ਰਾਖੀ ਲਈ ਨੰਗੀਆਂ ਤਲਵਾਰਾਂ ਲੈ ਕੇ ਦੋ ਦੂਰਾਨੀ ਸਿਪਾਹੀ ਖੜੇ ਕੀਤੇ ਹੋਏ ਸਨ।...ਬੰਦਾ ਬਹਾਦਰ ਦਾ ਮਜ਼ਾਕ ਉਡਾਉਣ ਲਈ ਉਸ ਨੂੰ ਤਿੱਲੇ ਕੱਢੀ ਅਨਾਰਾਂ ਦੇ ਫੁੱਲਾਂ ਭਰੀ ਗੂੜੇ ਲਾਲ ਰੰਗ ਦੀ ਪੁਸ਼ਾਕ ਪੁਆਈ ਹੋਈ ਸੀ ਤੇ ਸਿਰ ਉੱਤੇ ਤਿਲੇ ਕੱਢੀ ਲਾਲ ਰੰਗ ਦੀ ਪੱਗ ਬੰਨੀ ਹੋਈ ਸੀ।...ਉਸ ਮਗਰੋਂ 740 ਸਿੰਘ ਦੋ-ਦੋ ਕਰਕੇ ਲੰਗੜੇ ਤੇ ਮਰੀਅਲ ਖੋਤਿਆਂ ਅਤੇ ਊਠਾਂ ਉੱਪਰ ਬੰਨੇ ਹੋਏ ਆ ਰਹੇ ਸਨ।... ਉਹਨ੍ਹਾਂ ਦਾ ਇੱਕ-2 ਹੱਥ ਪਿੱਛੇ ਧੌਣ ਨਾਲ ਬੰਨਿਆ ਹੋਇਆ ਸੀ ਤੇ ਸਿਰਾਂ ਉੱਪਰ ਕਾਗਜ਼ ਦੀਆਂ ਜੋਕਰਾਂ ਵਾਲੀਆਂ ਟੋਪੀਆਂ ਪਾਈਆਂ

ਹੋਈਆਂ ਸਨ,...ਮੂਹਾਂ ਉੱਤੇ ਕਾਲਖ ਮਲੀ ਹੋਈ ਸੀ,...ਤੇ ਕਈ ਮੁੱਖ ਸਿੰਘਾਂ ਨੂੰ ਭੇਡਾਂ ਦੀਆਂ ਖੱਲਾਂ ਪੁਆਈਆਂ ਹੋਈਆਂ ਸਨ ਤਾਂ ਜੋ ਉਹ ਰਿੱਛਾਂ ਵਰਗੇ ਦਿਸਣ। ਸਭ ਤੋਂ ਪਿੱਛੇ ਮੁਗਲ ਸਰਦਾਰ ਆਪਣੀ ਜਿੱਤ ਦੇ ਨਸ਼ੇ ਵਿੱਚ ਚੂਰ ਘੋੜਿਆਂ ਉੱਪਰ ਚੜੇ ਹੋਏ ਆ ਰਹੇ ਸਨ।

ਦੋਨੋਂ ਥਾਈਂ ਲੋਕ ਉਹਨ੍ਹਾਂ ਨੂੰ ਟਿਚਕਰਾਂ ਕਰਦੇ ਤੇ ਗਾਲਾਂ ਕੱਢਦੇ, ਕੋਈ ਚਪੇੜਾਂ ਮਾਰਦਾ ਤੇ ਕੋਈ ਥੁੱਕਦਾ ਪਰ ਧੰਨ ਸਨ ਉਹ ਗੁਰੂ ਦੇ ਅਨਿੰਨ ਸਿੰਘ ਜੋ ਸਭ ਕੁਝ ਚੁਪ ਰਹਿ ਕੇ ਗੁਰੂ ਦਾ ਭਾਣਾ ਸਮਝ ਕੇ ਸਹਿ ਗਏ।...

ਲਾਹੌਰ ਤੋਂ ਦਿੱਲੀ ਤੱਕ ਜਿਉਂਦੇ ਅਤੇ ਮੁਰਦਾ ਸਿੱਖਾਂ ਦੀ ਗਿਣਤੀ ਵਧਦੀ ਗਈ। 29 ਫਰਵਰੀ 1716 ਦੇ ਦਿਨ ਇਹ ਜਲੂਸ ਦਿੱਲੀ ਸ਼ਹਿਰ ਵਿੱਚ ਦਾਖਲ ਹੋਇਆ,ਉਸ ਵੇਲੇ ਸਾਰਾ ਦਿੱਲੀ ਸ਼ਹਿਰ ਇਸ ਭਿਆਨਕ ਜਲੂਸ, ਖਾਸ ਕਰਕੇ ਬੰਦਾ ਸਿੰਘ ਬਹਾਦਰ ਨੂੰ ਵੇਖਣ ਲਈ ਘਰਾਂ ਚੋਂ ਬਾਹਰ ਨਿਕਲ ਆਇਆ।ਲਾਹੌਰ ਅਤੇ ਸਰਹੰਦ ਵਾਂਗਰਾਂ ਹੀ ਦਿੱਲੀ ਵਿੱਚ ਵੀ ਸਿੰਘਾਂ ਨਾਲ ਤਰ੍ਹਾਂ-ਤਰ੍ਹਾਂ ਦੀਆਂ ਟਿਚਕਰਾਂ ਤੇ ਸ਼ਰਮਨਾਕ ਹਰਕਤਾਂ ਕੀਤੀਆਂ ਗਈਆਂ।

ਗਲੀਆਂ ਅਤੇ ਬਜ਼ਾਰਾਂ ਵਿੱਚ ਲੋਕ ਉਹਨ੍ਹਾਂ ਨੂੰ ਗਾਲਾਂ ਕੱਢਦੇ ਤੇ ਠੱਠੇ ਉਡਾਉਂਦੇ ਪਰ ਉਹ ਗੁਰੂ ਦੇ ਸਿੰਘ ਅਡੋਲ ਤੇ ਸ਼ਾਂਤ ਚਿੱਤ ਇਸ ਸਭ ਅਪਮਾਨ ਨੂੰ ਸਹਿੰਦੇ ਹੋਏ ਉੱਚੀ ਅਵਾਜ਼ ਵਿੱਚ ਗੁਰੂ ਜੀ ਦੇ ਸ਼ਬਦ ਗਾਉਂਦੇ ਜਾ ਰਹੇ ਸਨ।

* * *

## – ਉਨੀਵਾਂ ਸੀਨ –

(ਫਰੂਖਸੀਅਰ ਦਾ ਦਰਬਾਰ, ਨਾਲ ਜ਼ਕਰੀਆ ਖਾਂ, ਕਮਰੂਦੀਨ ਖਾਂ ਅਤੇ ਅਮੀਨ ਖਾਂ ਖੜੇ ਹਨ)

ਫਰੂਖਸੀਅਰ : ਸ਼ਾਬਾਸ ਮੇਰੇ ਸਿਪਾਹਸਲਾਰੋ।ਮੁਗਲ ਹਕੂਮਤ ਦੇ ਸਭ ਤੋਂ ਵੱਡੇ ਖਤਰੇ ਨੂੰ ਖਤਮ ਕਰਕੇ ਤੁਸੀਂ ਮੁਗਲ ਸਲਤਨਤ ਦੀ ਉਮਰ ਕਈ ਸੌ ਸਾਲ ਲੰਮੀ ਕਰ ਦਿੱਤੀ ਹੈ। ਇਸ ਖੁਸ਼ੀ ਦੇ ਮੌਕੇ ਉੱਤੇ ਆਪ ਸਭ ਨੂੰ ਖਿਲਤਾਂ, ਜਿਗਾ ਕਲਗੀਆਂ ਅਤੇ ਸੁਨਹਿਰੀ ਕਾਠੀ ਵਾਲੇ ਘੋੜੇ ਇਨਾਮ ਵੱਜੋਂ ਦਿੱਤੇ ਜਾਂਦੇ ਹਨ।

ਸਾਰੇ : (ਅਦਬ ਨਾਲ) ਜੀ ਸ਼ੁਕਰੀਆ, ਜਹਾਂਪਨਾਹ।

ਫਰੂਖਸੀਅਰ : ਅਮੀਨ ਖਾਨ, ਖ਼ਜ਼ਾਨੇ ਦੇ ਦਰਵਾਜ਼ੇ ਖੋਲ ਦਿੱਤੇ ਜਾਣ, ਗ਼ਰੀਬਾਂ ਤੇ ਲੋੜਵੰਦਾਂ ਨੂੰ ਦਿਲ ਖੋਲ ਕੇ ਦਾਨ ਦਿੱਤਾ ਜਾਵੇ।

ਜ਼ਕਰੀਆ ਖਾਂ: ਜਹਾਂਪਨਾਹ! ਕਾਫਰਾਂ ਦੀ ਗ੍ਰਿਫਤਾਰੀ ਮੌਕੇ ਜੋ ਹਥਿਆਰ ਜਬਤ ਕੀਤੇ ਗਏ ਸਨ ਉਹ ਸਭ ਰੁਪਏ ਅਤੇ ਗਹਿਣਿਆਂ ਸਮੇਤ ਸ਼ਾਹੀ ਮਾਲਖਾਨੇ ਵਿੱਚ ਜਮਾਂ ਕਰਵਾ ਦਿੱਤੇ ਗਏ ਹਨ। ਇਹ ਰਹੀ ਉਹਨ੍ਹਾਂ ਦੀ ਫਹਿਰਿਸਤ।

ਫਰੂਖਸੀਅਰ : (ਫਹਿਰਿਸਤ ਵੇਖ ਕੇ) ਹੈਂ...ਅ..ਅ...ਅ..ਅ..ਅ... ਸਿਰਫ ਇੱਕ ਹਜ਼ਾਰ ਤਲਵਾਰਾਂ ਤੇ 278 ਢਾਲਾਂ ਨਾਲ ਉਸ ਮਰਦੂਦ ਨੇ 30,000 ਦਾ ਲਸ਼ਕਰ ਅੱਠ ਮਹੀਨੇ ਬਾਹਰ ਖੜਾ ਕਰੀ ਰੱਖਿਆ।

ਕਮਰੂਦੀਨ : ਆਲੀਯਾ! ਮੈਨੂੰ ਇਹ ਆਖਦੇ ਹੋਏ ਜ਼ਰਾ ਵੀ ਹਿਚਕਚਾਹਟ ਨਹੀਂ ਕਿ ਉਹ ਕਾਫਰ ਤੇ ਉਸਦੇ ਸਾਥੀ ਸਿਰਫ ਭੁੱਖ ਨੇ ਹੀ ਅਧੀਨ ਹੋਣ ਲਈ ਮਜ਼ਬੂਰ ਕਰ ਦਿੱਤੇ।...ਵਰਨਾ ਇਹ ਕਿਸੇ ਦੀ ਬਹਾਦਰੀ ਜਾਂ ਅਕਲਮੰਦੀ ਦਾ ਨਤੀਜਾ ਨਹੀਂ ਕਿ ਉਹ ਮੁਗਲਾਂ ਦੇ ਹੱਥ ਪੈ ਗਏ।

ਫਰੂਖਸੀਅਰ : (ਸੋਚ ਕੇ) ਇਸ ਦਾ ਮਤਲਬ ਉਹ ਨਾਮੁਰਾਦ ਬੰਦਾ ਸਿੰਘ ਸਿਰਫ ਨਾਮ ਦਾ ਹੀ ਨਹੀਂ, ਸੱਚਮੁੱਚ ਦਾ ਵੀ ਬਹਾਦਰ ਹੈ।

ਅਮੀਨ ਖਾਂ : ਇਸ ਨਾਚੀਜ਼ ਲਈ ਜਹਾਂਪਨਾਹ ਦਾ ਕੀ ਹੁਕਮ ਹੈ ?

ਫਰੂਖਸੀਅਰ : ਇਸ ਮਰਦੂਦ ਬੰਦੇ ਨੂੰ ਉਸਦੇ ਮੁੱਖ ਸਾਥੀਆਂ ਸਮੇਤ ਮੀਰਆਤਿਸ਼ ਬਿਰਾਹੀਮ ਉਦੀਨ ਖਾਨ ਦੀ ਨਿਗਰਾਨੀ ਹੇਠ ਤ੍ਰਿਪੋਲੀਆ ਲਿਜਾਇਆ ਜਾਵੇ ਤੇ ਹਰ ਹੀਲੇ ਨਾਲ ਇਹ ਉਗਲਵਾਇਆ ਜਾਵੇ, ਕਿ ਉਸ ਬੰਦੇ ਨੇ ਲੁੱਟਿਆ ਹੋਇਆ ਖ਼ਜ਼ਾਨਾ ਕਿੱਥੇ ਲੁਕਾਇਆ ਹੋਇਆ ਹੈ। ਬਾਕੀ ਕਾਫਰਾਂ ਨੂੰ ਸ਼ਹਿਰ ਦੇ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕਰ ਦਿੱਤਾ ਜਾਵੇ। ਯਾਦ ਰਹੇ ...ਕਿ ਜੋ ਕੋਈ ਵੀ ਇਸਲਾਮ ਕਬੂਲ ਕਰ ਲਵੇ ਉਹ ਬਖ਼ਸ਼ ਦਿੱਤਾ ਜਾਵੇ ਜੋ ਨਾ ਕਬੂਲ ਕਰੇ ਉਸ ਨੂੰ ਸ਼ਰੇਆਮ ਕਤਲ ਕਰ ਦਿੱਤਾ ਜਾਵੇ।

ਅਮੀਨ ਖਾਂ : ਜੋ ਹੁਕਮ ਜਹਾਂਪਨਾਹ।

* * *

## - ਵੀਹਵਾਂ ਸੀਨ -

(ਮੰਚ ਉੱਤੇ ਇੱਕ ਇਤਿਹਾਸਕਾਰ ਅੱਖੀਂ ਵੇਖਿਆ ਇਤਿਹਾਸ ਲਿਖ ਰਿਹਾ ਹੈ)

ਇਤਿਹਾਸਕਾਰ: 27 ਫਰਵਰੀ 1716 ਨੂੰ ਕੈਦੀ ਸਿੱਖਾਂ ਦਾ ਜਲੂਸ ਆਗਰਾਬਾਦ ਪੁੱਜਾ ਜਿੱਥੋਂ ਮੁਹੰਮਦ ਅਮੀਨ ਖਾਨ ਜਲੂਸ ਨੂੰ ਲਾਲ ਕਿਲੇ ਤੱਕ ਲੈ ਕੇ ਗਿਆ। ਉਸੇ ਦਿਨ ਤੋਂ ਹੀ ਤਮਾਮ ਸ਼ਾਹੀ ਰੋਜ਼ਨਾਮਚਾਕਾਰ, ਸ਼ਾਹੀ ਇਤਿਹਾਸਕਾਰਾਂ, ਮਜ਼ਮੂਨਕਾਰਾਂ, ਸ਼ਾਇਰਾਂ ਅਤੇ ਹੋਰ ਮੁਲਾਜ਼ਮਾਂ ਸਮੇਤ ਮੈਂ ਖੁਦ ਨਿਜੀ ਤੌਰ ਤੇ ਹਰ ਘੜੀ ਹਰ ਪਲ ਕੈਦੀ ਸਿੰਘਾਂ ਦੇ ਕਾਫਲੇ ਨਾਲ ਰਿਹਾ ਤਾਂ ਜੋ ਇਹਨ੍ਹਾਂ ਹਾਦਸਿਆਂ ਨੂੰ ਹੂ ਬ ਹੂ ਕਾਗਜ਼ ਉੱਤੇ ਉਤਾਰਨ ਲਈ ਅੱਖੀਂ ਵੇਖ ਲਵਾਂ। ਸਾਡੇ ਵਿੱਚੋਂ ਕਈ ਕਲਮ ਨਵੀਸ ਵੀ ਸ਼ਾਹੀ ਫ਼ੌਜਾਂ ਵੱਲੋਂ ਸਿੱਖਾਂ ਖਿਲਾਫ ਜੰਗ ਵਿੱਚ ਹਿੱਸਾ ਲੈ ਕੇ ਵਾਪਸ ਪਰਤੇ ਸਨ।

ਇੱਕ ਦਿਨ ਬਾਦ 29 ਫਰਵਰੀ 1716 ਨੂੰ ਹਿੰਦੂਆਂ ਦਾ ਹੋਲੀ ਦਾ ਤਿਉਹਾਰ ਸੀ। ਸ਼ਹਿਨਸ਼ਾਹ ਫਰੁਖਸੀਅਰ ਨੇ ਜਾਨਬੂਝ ਕੇ ਹੁਕਮ ਕੀਤਾ ਕਿ ਹੋਲੀ ਵਾਲੇ ਦਿਨ ਸਿੱਖਾਂ ਦਾ ਜਲੂਸ ਸਾਰੇ ਦਿੱਲੀ ਸ਼ਹਿਰ ਵਿੱਚ ਕੱਢਿਆ ਜਾਵੇ। ਉਸ ਦਿਨ ਮੈਂ ਨਮਕਮੰਡੀ ਵਿੱਚ ਦਾਖਲ ਹੁੰਦੇ ਹੀ ਜਲੂਸ ਦੇ ਨਾਲ-ਨਾਲ ਚੱਲ ਪਿਆ ਤੇ ਅੰਤ ਤੱਕ ਸਭ ਕੁਝ ਵੇਖਦਾ ਤੇ ਭਾਸਦਾ ਰਿਹਾ।ਮੁਸਲਮਾਨ ਸਿੱਖਾਂ ਦੀ ਦੁਰਦਸ਼ਾ ਵੇਖ ਕੇ ਖਿੱਲੀਆਂ ਉਡਾ ਰਹੇ ਸਨ ਪਰ ਉਹ ਸਭ ਸ਼ਾਂਤ ਚਿੱਤ ਜਾ ਰਹੇ ਸਨ, ਉਹਨ੍ਹਾਂ ਦੇ ਚਿਹਰਿਆਂ ਉੱਤੇ ਕਿਤੇ ਵੀ ਹਾਰੇ ਜਾਂ ਫੜੇ ਜਾਣ ਦੇ ਚਿੰਨ ਨਜ਼ਰ ਨਹੀਂ ਆ ਰਹੇ ਸਨ।ਆਪਣੇ ਆਪ ਵਿੱਚ ਮਗਨ ਸਾਰੇ ਇੱਕੋ ਅਵਾਜ਼ ਵਿੱਚ ਸ਼ਬਦ ਗਾਉਂਦੇ ਜਾ ਰਹੇ ਸਨ।...ਜੇ ਕੋਈ ਤਮਾਸ਼ਬੀਨ ਉਹਨ੍ਹਾਂ ਨੂੰ ਆਖਦਾ ਕਿ..."ਤੁਹਾਨੂੰ ਡਰ ਨਹੀਂ ਲੱਗਾ ਸ਼ਾਹੀ ਫ਼ੌਜਾਂ ਨਾਲ ਟੱਕਰ ਲੈਂਦੇ"... ਤਾਂ ਉਹ ਹੱਸ ਕੇ ਜ਼ਵਾਬ ਦਿੰਦੇ..."ਜੇ ਡਰਦੇ ਤੇ ਲੜਦੇ ਹੀ ਕਿਉਂ"...ਇੱਕ ਆਦਮੀ ਨੇ ਅੱਗੇ ਹੋ ਕੇ ਆਖਿਆ ਕਿ ..."ਹੁਣ ਤੇ ਤੁਹਾਨੂੰ ਕਤਲ ਕਰ ਦਿੱਤਾ ਜਾਵੇਗਾ"...ਅੱਗੋਂ ਤਿੰਨ ਚਾਰ ਸਿੰਘ ਬੋਲੇ..." ਕਰੋ ਕਤਲ ਅਸੀਂ ਕਤਲ ਹੋਣ ਤੋਂ ਕਦੋਂ ਡਰਦੇ ਹਾਂ, ਉਹ ਤੇ ਭੁੱਖ ਨੇ ਸਾਨੂੰ ਤੁਹਾਡੇ ਹੱਥ ਪਾ ਦਿੱਤਾ ਨਹੀਂ ਤੇ ਸਾਡੇ ਕਾਰਨਾਮੇਂ ਤੇ ਤੁਸੀ ਜਾਣਦੇ ਹੀ ਹੋ"...।

ਇੱਕ ਮੁਸਲਮਾਨ ਨੂੰ ਮੈਂ ਆਪਣੇ ਕੰਨੀਂ ਆਖਦੇ ਸੁਣਿਆ..."ਤੁਸੀ ਸਾਰੇ ਸਾਡੇ ਵਰਗੇ ਹੀ ਆਮ ਇਨਸਾਨ ਹੋ ਫਿਰ ਤੁਸਾਂ ਔਰਤਾਂ ਤੇ ਬੱਚਿਆਂ ਦੀਆਂ ਜਾਨਾਂ ਕਿਉਂ ਲਈਆਂ?"...ਉਹ ਸਿੱਖ ਬੋਲਿਆ... "ਇਹ ਸੱਚ ਨਹੀਂ ਹੈ, ਸਰਹੰਦ ਸ਼ਹਿਰ ਦਾ ਹਰ

ਬੱਚਾ,ਔਰਤ ਤੇ ਆਦਮੀ ਪਾਪੀ ਸਨ, ਕਿਉਂਕਿ ਉਹਨ੍ਹਾਂ ਦੀਆਂ ਅੱਖਾਂ ਸਾਹਮਣੇ ਗੁਰੂ ਜੀ ਦੇ ਲਾਲਾਂ ਨੂੰ ਨੀਹਾਂ ਵਿੱਚ ਚਿਣਿਆ ਗਿਆ ਪਰ ਉਹ ਕੁਝ ਨਹੀਂ ਬੋਲੇ, ਇਸੇ ਕਰਕੇ ਅਸੀਂ ਉਹਨ੍ਹਾਂ ਨੂੰ ਸਜ਼ਾ ਦਿੱਤੀ, ਇਸ ਤੋਂ ਇਲਾਵਾ ਅਸੀਂ ਕਿਸੇ ਔਰਤ ਜਾਂ ਬੱਚੇ ਉੱਤੇ ਹੱਥ ਨਹੀਂ ਚੁੱਕਿਆ"।...ਇੱਕ ਆਦਮੀ ਨੇ ਅੱਗੇ ਹੋ ਕੇ ਆਖਿਆ "ਇੰਨੀਆਂ ਗੁਸਤਾਖੀਆਂ ਦੇ ਬਾਵਜੂਦ ਵੀ ਇੰਨਾ ਘੁਮੰਡ"...ਇਸ ਦੇ ਜਵਾਬ ਵਿੱਚ ਉਸ ਸਿੱਖ ਨੇ ਆਪਣੇ ਮੱਥੇ ਉੱਤੇ ਹੱਥ ਮਾਰਿਆ ਤੇ ਫਿਰ ਅਸਮਾਨ ਵੱਲ ਹੱਥ ਕਰਕੇ ਆਪਣੇ ਮੁਕੱਦਰ ਵੱਲ ਇਸ਼ਾਰਾ ਕਰਕੇ ਸਮਝਾਇਆ ਕਿ ਸਭ ਕੁਝ ਪਹਿਲਾਂ ਤੋਂ ਹੀ ਨਿਸ਼ਚਿਤ ਹੈ" ਮੈਨੂੰ ਉਸ ਦਾ ਇਸ ਤਰ੍ਹਾਂ ਭਾਵ ਦਰਸ਼ਾਉਣ ਦਾ ਅੰਦਾਜ਼ ਬੜਾ ਨਿਰਾਲਾ ਲੱਗਾ। ਇੱਕ ਪਲ ਲਈ ਮੈਂ ਉਸ ਦੇ ਅੰਦਾਜ਼ ਤੋਂ ਬੜਾ ਪ੍ਰਭਾਵਿਤ ਹੋਇਆ।...ਬਿਨਾਂ ਕਿਸੇ ਚਿੰਤਾ ਜਾਂ ਸ਼ਰਮਿੰਦਗੀ ਦੇ ਉਹ ਸ਼ਾਂਤ ਚਿੱਤ ਜਾ ਰਹੇ ਸਨ ਤੇ ਸ਼ਹੀਦਾਂ ਦੀ ਮੌਤ ਮਰਨ ਲਈ ਦਰਿੜ ਲਗ ਰਹੇ ਸਨ।

ਮੁਗਲਾਂ ਵੱਲੋਂ ਇਸ ਤਰ੍ਹਾਂ ਬੇਇਜ਼ਤੀ, ਸਖਤੀ, ਪੁੱਛ-ਪੜਤਾਲ ਤੇ ਜ਼ਬਰ ਕਰਦਿਆਂ ਤਿੰਨ ਮਹੀਨੇ ਗੁਜ਼ਰ ਗਏ ਤੇ ਅੰਤ 5 ਮਾਰਚ 1716 ਦੇ ਦਿਨ ਸਿੱਖਾਂ ਦਾ ਕਤਲੇਆਮ ਸ਼ੁਰੂ ਹੋਇਆ।ਸਰਬਰਾਹ ਖਾਨ ਦੀ ਨਿਗਰਾਨੀ ਵਿੱਚ ਹਰ ਰੋਜ਼ 100 ਸਿੱਖ ਕਤਲ ਕੀਤੇ ਜਾਂਦੇ।ਇੰਝ ਸੱਤ ਦਿਨ ਇਹ ਕਤਲੇਆਮ ਜਾਰੀ ਰਿਹਾ।ਗੁਰੂ ਦੇ ਅਨਿੰਨ ਸਿੱਖ ਸਿਰਫ ਕਤਲ ਹੋਣ ਲਈ ਹੀ ਦੜ੍ਰਿਤਾ ਨਹੀਂ ਵਿਖਾਉਂਦੇ ਸਨ ਸਗੋਂ ਕਤਲ ਹੋਣ ਦੀ ਪਹਿਲ ਕਰਨ ਲਈ ਆਪਸ ਵਿੱਚ ਝਗੜਦੇ ਤੇ ਜਲਾਦਾਂ ਅੱਗੇ ਵਾਸਤੇ ਪਾਉਂਦੇ।ਉਹਨ੍ਹਾਂ ਨੂੰ ਮੌਤ ਦਾ ਕੋਈ ਭੈਅ ਨਹੀਂ ਸੀ ...ਸਗੋਂ ਉਹ ਜਲਾਦ ਨੂੰ ਮੁਕਤੀਦਾਤਾ ਆਖ ਕੇ ਬੁਲਾਉਂਦੇ ਤੇ ਗੁਰੂ ਦੇ ਨਾਮ ਦੇ ਜੈਕਾਰੇ ਲਾਉਂਦੇ ਪ੍ਰਸੰਨ ਮੁੱਖ ਕੁਰਬਾਨੀ ਦੇ ਦਿੰਦੇ।...ਜਿਸ ਕਿਸੇ ਨੇ ਵੀ ਸਿੱਖਾਂ ਨੂੰ ਇਸ ਤਰ੍ਹਾਂ ਸ਼ਹੀਦੀਆਂ ਦਿੰਦੇ ਵੇਖਿਆ ਜਾਂ ਸੁਣਿਆ ਉਹ ਸਿੱਖਾਂ ਦੀ ਤਾਰੀਫ ਕਰਨੋਂ ਰਹਿ ਨਾ ਸਕਿਆ।

ਅੰਤ 9 ਜੂਨ 1716 ਨੂੰ ਬੰਦਾ ਸਿੰਘ ਬਹਾਦਰ ਨੂੰ ਉਸਦੇ 26 ਸਾਥੀਆਂ ਸਮੇਤ ਕਿਲ੍ਹੇ ਵਿੱਚੋਂ ਕੱਢ ਕੇ ਸਰਬਰਾਹ ਖਾਨ ਕੋਤਵਾਲ ਅਤੇ ਇਬਰਾਹੀਮ-ਉਦੀਨ-ਖਾਨ ਮੀਰਿ ਆਤਿਸ਼ ਦੀ ਨਿਗਰਾਨੀ ਹੇਠ ਉਸੇ ਤਰ੍ਹਾਂ ਜਲੂਸ ਦੀ ਸ਼ਕਲ ਵਿੱਚ ਮਹਿਰੌਲੀ, ਕੁਤਬ ਮੀਨਾਰ ਦੇ ਕੋਲ ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ।ਜੰਜ਼ੀਰਾਂ ਨਾਲ ਜਕੜੇ ਹੋਇਆਂ ਹੀ ਬੰਦਾ ਬਹਾਦਰ ਨੂੰ ਬਹਾਦਰ ਸ਼ਾਹ ਦੀ ਕਬਰ ਕੋਲ ਲਿਜਾਇਆ ਗਿਆ।ਤਾਂ ਜੋ ਉਸ ਦੀ ਰੂਹ ਨੂੰ ਕਬਰ ਵਿੱਚ ਸਕੂਨ ਮਿਲ ਸਕੇ।...ਹਾਥੀ ਉੱਤੋਂ ਉਤਾਰ ਕੇ ਬੰਦਾ ਬਹਾਦਰ ਨੂੰ ਜ਼ਮੀਨ ਉੱਤੇ ਬਿਠਾਇਆ ਗਿਆ।...ਉਸਨੂੰ ਇਸਲਾਮ ਜਾਂ ਮੌਤ ਦੋਨਾਂ ਵਿੱਚੋਂ ਇੱਕ ਨੂੰ ਸਵੀਕਾਰ ਕਰਨ ਲਈ ਆਖਿਆ ਗਿਆ।...ਉਸ ਸੂਰਵੀਰ ਨੇ ਮੌਤ ਨੂੰ ਸਵੀਕਾਰ ਕੀਤਾ।

ਇਹ ਸੁਣਦਿਆਂ ਹੀ ਜ਼ਲਾਦ ਨੇ ਉਸਦੇ ਚਾਰ ਸਾਲਾਂ ਦੇ ਬੱਚੇ ਅਜੇ ਸਿੰਘ ਨੂੰ ਲਿਆ ਕੇ ਉਸਦੀ ਗੋਦ ਵਿੱਚ ਬਿਠਾ ਦਿੱਤਾ ਤੇ ਬੰਦਾ ਬਹਾਦਰ ਦੇ ਹੱਥ ਵਿੱਚ ਛੁਰਾ ਫੜਾ ਕੇ ਆਖਣ ਲੱਗਾ..."ਆਪਣੇ ਬੱਚੇ ਨੂੰ ਛੁਰਾ ਮਾਰ" ...ਬੰਦਾ ਬਹਾਦਰ ਨੇ ਇਨਕਾਰ ਕਰ ਦਿੱਤਾ। ...ਜ਼ਲਾਦ ਛੁਰਾ ਫੜ ਕੇ ਮੁਸਕਰਾਇਆ ਤੇ ਇੱਕੋ ਝਟਕੇ ਨਾਲ ਬੱਚੇ ਦੇ ਸੀਨੇ ਵਿੱਚ ਖੋਬ ਦਿੱਤਾ। ਹਿਰਦੇ ਵੇਦਕ ਚੀਕਾਂ ਮਾਰਦਾ ਬੱਚਾ ਉਸ ਦੀਆਂ ਅੱਖਾਂ ਦੇ ਸਾਹਮਣੇ ਟੋਟੇ-ਟੋਟੇ ਕਰ ਦਿੱਤਾ ਗਿਆ, ਤੇ ਬੱਚੇ ਦਾ ਸੀਨਾ ਚੀਰ ਕੇ ਫੜਫੜਾਉਂਦਾ ਹੋਇਆ ਕਲੇਜਾ ਕੱਢ ਕੇ ਉਸ ਦੇ ਮੂੰਹ ਵਿੱਚ ਤੁੰਨ ਦਿੱਤਾ... ਨਹੀਂ...ਅ... ਅ... (ਇਤਿਹਾਸਕਾਰ ਆਪਣੀਆਂ ਅੱਖਾਂ ਅੱਗੇ ਹੱਥ ਰੱਖ ਲੈਂਦਾ ਹੈ)... ਨਹੀਂ...(ਹੱਥ ਕੰਬ ਜਾਂਦੇ ਹਨ ਤੇ ਕਲਮ ਹੱਥੋਂ ਛੁੱਟ ਜਾਂਦੀ ਹੈ, ਫਿਰ ਹਿੰਮਤ ਕਰਕੇ ਕਲਮ ਚੁੱਕਦਾ ਹੈ) ...ਬੰਦੇ ਨੇ ਮੂੰਹ ਬੰਦ ਕਰ ਲਿਆ ਤੇ ਫੜਫੜਾਉਂਦਾ ਹੋਇਆ ਦਿਲ ਭੁੰਜੇ ਜਾ ਡਿੱਗਾ, ਪਰ ਬੰਦੇ ਦੇ ਮੁੱਖ ਉੱਤੇ ਸ਼ਿਕਨ ਤੱਕ ਨਾ ਆਈ...(ਥੋੜਾ ਸਾਹ ਲੈਣ ਤੋਂ ਬਾਦ) ..।

ਹੁਣ ਤਸੀਹੇ ਦੇਣ ਦੀ ਵਾਰੀ ਆ ਗਈ।... ਜ਼ਲਾਦ ਨੇ ਬਲਦੀ ਭੱਠੀ ਵਿੱਚੋਂ ਲਾਲ ਹੋਇਆ ਛੁਰਾ ਕੱਢਿਆ ਤੇ ਇੱਕੋ ਝਟਕੇ ਨਾਲ ਬੰਦਾ ਬਹਾਦਰ ਦੀ ਸੱਜੀ ਅੱਖ ਕੱਢ ਦਿੱਤੀ, ...ਕੁਝ ਚਿਰ ਬਾਦ ਖੱਬੀ ਅੱਖ ਵੀ ਕੱਢ ਦਿੱਤੀ ਪਰ ਬੰਦੇ ਦੇ ਮੂੰਹੋਂ ਉਫ ਤੱਕ ਨਾ ਨਿਕਲੀ। ... ਖੱਬਾ ਪੈਰ ਕੁਹਾੜੀ ਦੇ ਇਕੋ ਝਟਕੇ ਨਾਲ ਸ਼ਰੀਰ ਨਾਲੋਂ ਵੱਖ ਕਰ ਦਿੱਤਾ ਗਿਆ, ਪਰ ਬੰਦਾ ਅਡੋਲ ਰਿਹਾ। ... ਕੋਈ ਅਸਰ ਨਾ ਹੁੰਦਾ ਵੇਖ ਕੇ ਜ਼ਲਾਦ ਨੇ ਬੰਦੇ ਦੇ ਦੋਵੇਂ ਹੱਥ ਵੱਢ ਸੁੱਟੇ ਪਰ ਉਸ ਦੇ ਮੁੱਖ ਉੱਤੇ ਦਰਦ ਦੇ ਕੋਈ ਭਾਵ ਨਜ਼ਰ ਨਾ ਆਏ...ਖਿਝ ਕੇ ਜਲਾਦ ਨੇ ਭੱਠੀ ਵਿੱਚੋਂ ਲਾਲ ਹੋਈ ਚਿਮਟੀ ਚੁੱਕੀ ਤੇ ਪੂਰੇ ਜ਼ੋਰ ਨਾਲ ਉਸਦੀ ਛਾਤੀ ਵਿੱਚ ਖੋਭ ਕੇ ਮਾਸ ਦਾ ਬੋਟ ਕੱਢ ਲਿਆ ,ਫਿਰ ਵੀ ਉਸ ਦੇ ਮੂੰਹੋਂ ਸੀ ਤੱਕ ਨਾ ਨਿਕਲੀ ... ਉਹ ਅਡੋਲ ਮੂਰਤ ਵਾਂਗਰਾਂ ਬੈਠਾ ਰਿਹਾ...ਇਸੇ ਤਰ੍ਹਾਂ ਗਰਦਨ, ਢਿੱਡ, ਲੱਕ ਤੇ ਸਰੀਰ ਦੇ ਹਰ ਹਿੱਸੇ ਵਿੱਚੋਂ ਬੋਟੀਆਂ ਖਿੱਚ-ਖਿੱਚ ਕੇ ਮਾਸ ਪੁੱਟਿਆ ਗਿਆ... ਪਰ ਬੰਦੇ ਦੇ ਮੂੰਹੋਂ ਉਫ ਤੱਕ ਨਾ ਨਿਕਲੀ।...ਸਾਰੇ ਜਿਸਮ ਵਿੱਚੋਂ ਲਾਲ ਗਰਮ ਹੋਏ ਜਮੂਰਾਂ ਨੂੰ ਖੋਭ-ਖੋਭ ਕੇ ਮਾਸ ਧੂਹ ਲਿਆ ਗਿਆ...ਤਸੀਹਿਆਂ ਦੀ ਹੱਦ ਵਿਖਾਉਂਦਿਆਂ ਦੋਵੇਂ ਲੱਤਾਂ, ਕੰਨ ਅਤੇ ਨੱਕ ਵੀ ਵੱਢ ਸੁੱਟੇ,... ਫਿਰ ਵੀ ਕੋਈ ਅਸਰ ਨਾ ਹੋਇਆ। ਇਸ ਤਰ੍ਹਾਂ ਅਮਾਨਵੀ ਤਸੀਹੇ ਦਿੰਦਿਆਂ ਜਲਾਦਾਂ ਦੇ ਆਪਣੇ ਪਸੀਨੇ ਛੁੱਟ ਪਏ। ਬੰਦਾ ਬਹਾਦਰ ਦੇ ਮੂੰਹੋਂ ਦਰਦ ਭਰੀ ਇੱਕ ਚੀਕ ਸੁਨਣ ਦੀ ਹਸਰਤ ਪੂਰੀ ਕਰਨ ਲਈ ਜਲਾਦ ਖੁਦ ਪੀੜ ਮਹਿਸੂਸ ਕਰਨ ਲੱਗ ਪਏ ਪਰ ਉਸ ਦੇ ਮੂੰਹੋਂ ਹਾਏ ਤੱਕ ਨਾ ਕਢਵਾ ਸਕੇ...ਸਾਰੇ ਜ਼ਬਰ ਜਨਾਹ ਦੇ ਪੈਂਤਰੇ ਬੇਕਾਰ ਹੁੰਦੇ ਵੇਖ ਜ਼ਲਾਦ ਨੇ ਖਿਝ ਕੇ ਗੰਡਾਸੀ ਲਈ ਤੇ ਬੰਦਾ ਸਿੰਘ ਦੇ ਬੰਦ-ਬੰਦ ਵੱਢ ਕੇ ਧੜ ਨਾਲੋਂ ਵੱਖ ਕਰ ਸੁੱਟੇ ਤੇ ਅੰਤ ਤਲਵਾਰ ਦੇ ਇੱਕੋ ਝਟਕੇ ਨਾਲ ਉਸਦਾ ਸਿਰ ਧੜ ਨਾਲੋਂ ਅਲੱਗ ਕਰ ਦਿੱਤਾ।

ਤਸੀਹਿਆਂ ਦਾ ਇਹ ਦੌਰੇ-ਮੰਜ਼ਰ ਸਵੇਰ ਤੋਂ ਸ਼ਾਮ ਤੱਕ ਚੱਲਦਾ ਰਿਹਾ ਪਰ ਮਜ਼ਾਲ ਸੀ ਜੋ ਉਸ ਸਿਰੜੀ ਦੇ ਮੂੰਹੋਂ ਸੀਅ ਤੱਕ ਵੀ ਨਿਕਲੀ ਹੋਵੇ। ਇਸ ਤਰ੍ਹਾਂ ਕੋਈ ਵੀ ਯਤਨ, ਕੋਈ ਵੀ ਤਸੀਹਾ ਉਸ ਮਹਾਨ ਸਿੰਘ ਨੂੰ ਧਰਮ ਤੋਂ ਡੇਗ ਨਾ ਸਕਿਆ।...ਸਿੱਖੀ ਸਿਦਕ ਵਿੱਚ ਪ੍ਰਪੱਕ ਉਸ ਮਹਾਨ ਯੋਧੇ ਨੇ ਇਸ ਤਰ੍ਹਾਂ ਕੁਰਬਾਨੀ ਦੇ ਕੇ ਸਿਰੜ ਨਿਭਾਇਆ।...ਜਿਸ ਕਿਸੇ ਨੇ ਵੀ ਸ਼ਹੀਦੀ ਦਾ ਇਹ ਮੰਜ਼ਰ ਵੇਖਿਆ ਜਾਂ ਸੁਣਿਆ ਉਹ ਬੰਦਾ ਸਿੰਘ ਬਹਾਦਰ ਦੀ ਵੀਰਤਾ, ਸਿੱਖੀ ਸਿਦਕ ਤੇ ਸਿਰੜ ਦੀ ਤਰੀਫ ਕੀਤੇ ਬਿਨ੍ਹਾਂ ਰਹਿ ਨਾ ਸਕਿਆ। ਗੁਰੂ ਦਾ ਉਹ ਸਿੰਘ ਸੱਚ-ਮੁੱਚ ਬਹਾਦਰ ਸੀ...ਸੱਚ ਮੁੱਚ ਹੀ ਬਹਾਦਰ ਸੀ...ਸੱਚ-ਮੁੱਚ...।

'ਸੂਰਾ ਸੋ ਪਹਿਚਾਨੀਏ, ਜੋ ਲਰੈ ਦੀਨ ਕੇ ਹੇਤੁ,
ਪੁਰਜ਼ਾ-ਪੁਰਜ਼ਾ ਕੱਟ ਮਰੇ, ਕਬਹੂੰ ਨਾ ਛਾਡੈ ਖੇਤ'।

{ਗੁਰੂ ਗ੍ਰੰਥ ਸਾਹਿਬ-ਪੰਨਾ 1105}

ਸਮਾਪਤ

# ਮੁੱਖ ਸਰੋਤ


1. ਹਿਸਟਰੀ ਆਫ ਪੰਜਾਬ / ਗ਼ਾਫ਼ੀ ਖਾਨ
2. ਦੀ ਇਲੂਸਟਰੇਟਿਡ ਹਿਸਰਟੀ ਆਫ ਦਾ ਸਿੱਖਜ਼ / ਖੁਸ਼ਵੰਤ ਸਿੰਘ
3. ਸਿੱਖ ਇੰਨ ਹਿਸਰਟੀ ਵੋਲ -1 / ਖੁਸ਼ਵੰਤ ਸਿੰਘ
4. ਦੀ ਸਿੱਖਜ਼ ਦਿਅਰ ਜਰਨੀ ਆਫ ਫਾਇਵ ਹੰਡਰਡ ਈਅਰਜ਼ / ਡਾ.ਰਾਜ ਪਾਲ ਸਿੰਘ
5. ਪੰਜਾਬ ਦਾ ਇਤਿਹਾਸ / ਐਸ.ਪੀ ਸਭਰਵਾਲ
6. ਬੰਦਾ ਬਹਾਦਰ,ਅਸ਼ਟ ਰੱਤਨਮ ਐਟ / ਐ.ਪੀ.ਰਾਲਹਨ (ਐਡੀਟਡ)
7. ਇਤਿਹਾਸ 'ਚ ਸਿੱਖ / ਸੰਗਤ ਸਿੰਘ
8. ਪੰਜਾਬ ਦਾ ਇਤਿਹਾਸ / ਮੁਹੰਮਦ ਲਤੀਫ
9. ਤਾਰੀਖ਼-ਏ-ਪੰਜਾਬ / ਕਨੱਈਆ ਲਾਲ
10. ਸਿੱਖ ਇਤਿਹਾਸ(ਹਿੰਦੀ) / ਠਾਕੁਰ ਦੇਸ ਰਾਜ
11. ਬੰਦਾ ਸਿੰਘ ਬਹਾਦਰ / ਸਿੱਖਮਿਸ਼ਨਰੀ ਕਾਲਜ,ਲੁਧਿਆਣਾ
12. ਬੰਦਾ ਸਿੰਘ ਬਹਾਦਰ / ਪ੍ਰਿ. ਸੰਤ ਸਿੰਘ ਸੇਖੋਂ
13. ਬੰਦਾ ਸਿੰਘ ਬਹਾਦਰ / ਕੁਲਦੀਪ ਭਟਨਾਗਰ 'ਕਵੀਦੀਪ'
14. ਪੰਜਾਬ ਦਾ ਇਤਿਹਾਸ / ਐਮ.ਐਸ ਮਾਨ
15. ਮੱਧਕਾਲੀਨ ਭਾਰਤ ਦਾ ਇਤਿਹਾਸ / ਐਸ.ਪੀ.ਸੱਭਰਵਾਲ
16. ਬੰਦਾ ਬੈਰਾਗੀ / ਭਾਈ ਪਰਮਾਨੰਦ
17. ਪੰਥ ਪ੍ਰਕਾਸ਼ / ਭਾਈ ਰਤਨ ਸਿੰਘ ਭੰਗੂ
18. ਸ੍ਰੀ ਗੁਰੂ ਪੰਥ ਪ੍ਰਕਾਸ਼ / ਗਿਆਨੀ ਗਿਆਨ ਸਿੰਘ
19. ਬੰਦਾ ਬਹਾਦਰ / ਐਮ.ਐਸ.ਕਾਂਝਲਾ